ੴ ਸਤਿਗੁਰ ਪ੍ਰਸਾਦਿ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 272

ਮਛਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ

# ਕਿਉਂ ਕੀਤੋ ਵੇਸਾਹੁ

( ਅੰਕ 2 )

ਸਿੱਖ ਧਰਮ ਦੇ ਪ੍ਰਚਾਰ ਲਈ ਤੁਸੀਂ ਕੀ ਕਰ ਰਹੇ ਹੋ ? ਹੋਰ ਨਹੀਂ ਨਹੀਂ ਤਾਂ ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ ਆਪ ਪੜ੍ਹੋ ਤੇ ਖ੍ਰੀਦ ਕੇ ਹੋਰਨਾ ਨੂੰ ਪੜ੍ਹਾਉ ।

---

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ।
P. O. ਸਨੌਰ, ਪਟਿਆਲਾ ।
ਪੰਜਾਬ ਇੰਡੀਆ

ਭੇਟਾ 1-50

# ਕੁਝ ਸਾਡੇ ਬਾਰੇ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੀ ਸਥਾਪਨਾ ਸੰਨ 1963 ਵਿਚ ਸਿੱਖ ਗੁਰੂ ਸਾਹਿਬਾਨ ਦਾ ਸੰਦੇਸ ਮਨੁਖ ਮਾਤਰ ਤਕ ਪਹੁੰਚਾਉਣ ਦੇ ਆਸ਼ੇ ਨਾਲ ਹੋਈ ਸੀ ਜਿਸ ਦਾ ਸਾਧਨ ਪੰਜਾਬੀ ਹਿੰਦੀ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਇਸ ਪਰਥਾਏ ਲੇਖ ਛੋਟੇ ਛੋਟੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਤ ਕਰ ਕੇ ਲੋਕ ਹਥਾਂ ਵਿਚ ਦੇਣਾ ਹੈ । ਮਾਰਚ 1985 ਤਕ ਇਹ ਮਿਸ਼ਨ 270 ਟ੍ਰੈਕਟ ਤੇ ਕਈ ਵਡੇ ਪੁਸਤਕ ਵੀ ਪ੍ਰਕਾਸ਼ਤ ਕਰ ਚੁਕਾ ਹੈ ਕਈਆਂ ਦੀਆਂ ਵਧੇਰੀਆਂ ਐਡੀਸ਼ਨਾ ਵੀ ਛਪੀਆਂ ਹਨ ।ਇਕ ਟ੍ਰੈਕਟ ਵਿਚ ਇਕ ਹੀ ਵਿਸ਼ੇ ਤੇ ਵਿਚਾਰ ਦਿਤੇ ਜਾਂਦੇ ਹਨ । ਮਿਸ਼ਨ ਦੀ ਸਾਰੀ ਸੇਵਾ ਔਨਰੇਰੀ ਹੋਣ ਕਰਕੇ ਟ੍ਰੈਕਟਾਂ ਦਾ ਮੋਖ ਕਾਗਜ ਤੇ ਛਪਾਈ ਦੀ ਲਾਗਤ ਸਮਾਨ ਕੁਝ ਪੈਸੇ ਹੀ ਹੁੰਦ ਸਰਧਾਲੂ ਸਜਣ ਇਹ ਟ੍ਰੈਕਟ ਮਿਸ਼ਨ ਪਾਸੋ ਖ੍ਰੀਦ ਕੇ ਸੰਗਤਾਂ ਵਿਚ ਵੰਡਦੇ ਹਨ ਮਿਸ਼ਨ ਦੇ ਮੈਂਬਰਸ ਨੂੰ ਇਹ ਡਾਕ ਰਾਹੀ ਮੁਫਤ ਭੇਜੇ ਜਾਦੇ ਹਨ । ਮੈਂਬਰ ਦਾ ਸਲਾਨਾ ਚੰਦਾ 12 ਰੁਪੈ ਅਤੇ ਜੀਵਨ ਪਰਯੰਤ ਇਕ ਵਾਰ ਦੇਣ ਯੋਗ ਚੰਦਾ ਦੇਸ ਵਿਚ ' ਰੁਪੈ ਅਤੇ ਪਰਦੇਸ ਲਈ ਸਮੁੰਦਰੀ ਡਾਕ ਰਾਹੀ ਟ੍ਰੈਕਟ ਭੇਜਣ ਲਈ 250 ਅਤੇ ਹਵਾਈ ਡਾਕ ਲਈ 450 ਰੁਪੈ ਹੈ ਹਰ ਮਹੀਨੇ ਘਟੋ ਘਟ ਇਕ : ਅਤੇ ਸਾਲ ਭਰ ਵਿਚ ਅਠਾਰਾ ਟ੍ਰੈਕਟ ਪ੍ਰਕਾਸ਼ਤ ਕੀਤੇ ਜਾਦੇ ਹਨ ।

ਮਿਸ਼ਨ ਵਲੋਂ ਪ੍ਰਕਾਸਤ ਹੋਏ ਕੁਝ ਵਿਸ਼ੇਸ਼ ਪੁਸਤਕ ਜੋ ਮਿਸ਼ਨ ਦੇ ਦਫਤਰ ਡਾਕ ਘਰ ਸਨੌਰ ਪਟਿਆਲਾ ਤੋਂ ਮਿਲ ਸਕਦੇ ਹਨ ਹੇਠ ਲਿਖੇ ਹਨ :

1. ਨਾਨਕ ਨਿਰਮਲ ਪੰਥ ਚਲਾਇਆ ......ਮੋਖ 10 ਰੁਪੈ ਇਲਾਵਾ ਡਾਕ ਖਰਚ
2. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25... 4ਰੁਪੈ
3, ਸਿਧ ਗੋਸਟ (ਬਾਣੀ ਦਾ ਪਿਛੋਕੜ ਸਾਰ ਤੇ ਟੀਕਾ)...3ਰੁਪੈ
4, ਵਰਿਆਮ ਇਕੇਲਾ (ਇਸ ਦੀ ਦੂਜੀ ਐਡੀਸਨ ਛਪਣ ਵਾਲੀ ਹੈ
5. A peep into Sikhism...3ਰੁਪੈ
6. One Guru one Movement...3ਰੁਪੈ

ਸਕੱਤਰ

# ਮਤੇ ਭੁਲੇਖਾ ਲੱਗੇ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਨਿਰੋਲ ਇਕ ਧਾਰਮਕ ਸੰਸਥਾ ਹੈ ਜਿਸ ਦਾ ਉਦੇਸ਼ ਸਿਖ ਗੁਰੂ ਸਾਹਿਬਾਨ ਦਾ ਸੰਦੇਸ਼ ਪਰਸਾਰਨ ਤੋਂ ਵਧ ਕੁਛ ਨਹੀਂ। ਇਸ ਉਦੇਸ਼ ਪੂਰਤੀ ਲਈ ਮਿਸ਼ਨ ਨੂੰ ਮੈਦਾਨ ਵਿਚ ਆਇਆਂ ਬਾਈ ਸਾਲ ਹੋ ਗਏ ਹਨ, ਜਿਸ ਸਮੇਂ ਅੰਦਰ ਗੁਰੂ ਘਰ ਨਾਲ ਸੰਬੰਧਤ ਇਸ ਨੇ ਹੁਣ ਤਕ 270 ਟ੍ਰੈਕਟ ਅਤੇ ਕੁਝ ਪੁਸਤਕ ਪ੍ਰਕਾਸ਼ਤ ਕੀਤੇ ਹਨ। ਇਨਾਂ ਵਿਚ ਹੀ ਚਾਰ ਟ੍ਰੈਕਟ ਤਿੰਨ ਪੰਜਾਬੀ ਅਤੇ ਇਕ ਅੰਗ੍ਰੇਜ਼ੀ ਵਿਚ 'ਕਿਉਂ ਕਿਤੋ ਵੇਸਾਹੁ' ਦੇ ਸਿਰਲੇਖ ਹੇਠ ਪ੍ਰਕਾਸ਼ਤ ਹੋਇ ਹਨ। ਇਨਾਂ ਜਹੇ ਵਿਚਾਰ ਪ੍ਰਗਟਾਉਂਦੇ ਪੰਜ ਸਤ ਟ੍ਰੈਕਟ ਮਿਸ਼ਨ ਵਲੋਂ ਪਹਿਲੋਂ ਭੀ ਛਪੇ ਸਨ। ਕੁਝ ਇਉਂ ਪਰਤੀਤ ਹੋਇਆ ਹੈ ਜਿਵੇਂ ਕਿ ਮਿਸ਼ਨ ਦੇ ਪਾਠਕਾਂ ਨੂੰ ਭੁਲੇਖਾ ਲਗਾ ਹੈ ਕਿ ਅਸੀਂ ਸਿਖੀ ਦੇ ਦਾਇਰੇ ਤੋਂ ਬਾਹਰ ਜਾ ਕੇ ਪਾਲਿਟਿਕਸ ਤੇ ਵੀ ਲਿਖਣ ਲਗ ਗਏ ਹਾਂ। ਅਜੇਹਾ ਭੁਲੇਖਾ ਨਹੀ ਲਗਨਾ ਚਾਹੀਦਾ ਜਿਸ ਕਾਰਨ ਇਹ ਸਤਰਾਂ ਲਿਖਣ ਦੀ ਲੋੜ ਪਈ ਹੈ।

'ਗੁਰੂ ਨਾਨਕ ਦੇਵ ਮਿਸ਼ਨ' ਜੈਸਾ ਕਿ ਇਸ ਦੇ ਨਾਮ ਤੋਂ ਹੀ ਪ੍ਰਗਟ ਹੈ ਸਿਖ ਮਿਸ਼ਨਰੀ ਸੰਸਥਾ ਹੈ ਇਸ ਵਿਚ ਤਾਂ ਭੁਲੇਖੇ ਦੀ ਕੋਈ ਗੱਲ ਨਹੀਂ। ਬਾਕੀ ਰਹੀ ਇਸ ਦੇ ਮੁਖੀ ਵਰਕਰਸ ਦੀ ਗੱਲ। ਇਸ ਦੇ ਸਾਬਕਾ ਪ੍ਰਧਾਨ ਗਿਆਨੀ ਲਾਲ ਸਿੰਘ M.A. ਐਕਸ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਮੌਜੂਦਾ ਪ੍ਰਧਾਨ ਡਾਕਟਰ ਗੰਡਾ ਸਿੰਘ PHD ਪ੍ਰਸਿਧ ਸਿਖ ਇਤਿਹਾਸਕਾਰ ਅਤੇ ਮੈਂ (ਬਾ ਹੈਸੀਅਤ ਮਿਸ਼ਨ ਦੇ ਸਕੱਤਰ, ਕਿਸੇ ਪੋਲੀਟੀਕਲ ਬਾਡੀ ਯਥਾ ਅਕਾਲੀ ਦਲ, ਕਾਂਗਰਸ ਜਾਂ ਹੋਰ ਨੈਸ਼ਨਲ ਜਾਂ ਰਿਜਨਲ ਰਾਜਸੀ ਪਾਰਟੀਆਂ ਦੇ ਨ ਮੈਂਬਰ ਹਾਂ ਅਤੇ ਨ ਜੀਵਨ ਭਰ ਅੰਦਰ ਕਦੀ ਰਹੇ ਹਾਂ। ਚੂੰਕਿ ਸੰਸਥਾਵਾਂ ਦੇ ਕਾਰ ਵਿਹਾਰ ਦੀ ਵਧੇਰੀ ਜਿਮੇਵਾਰੀ ਸਕੱਤਰ ਦੇ ਸਿਰ ਹੁੰਦੀ ਹੈ, ਸੋ ਮਿਸ਼ਨ ਵਲੋਂ ਪ੍ਰਕਾਸ਼ਤ

ਚੋਏ ਮੈਂਟਰ ਲਈ ਬਾਹੈਸੀਅਤ ਸਕੱਤਰ ਮੈਂ ਹੀ ਜਿਮੇਵਾਰ ਹਾਂ । ਮੈਂ ਆਪਣੇ ਆਪ ਵਿਚ ਇਕ ਧਾਰਮਕ ਰੁਚੀ ਰਖਦਾ ਮਨੁਖ ਹਾਂ ਮੇਰਾ ਸਾਰਾ ਜੀਵਨ ਹੀ, ਜਿਹਾ ਕਿ ਮੇਰੀ ਸ੍ਵੈਜੀਵਨੀ ਤੋਂ ਪ੍ਰਗਟ ਹੈ, ਸਿਖ ਧਾਰਮਕ ਸੰਸਥਾਵਾਂ ਜਾਂ ਅਦਾਰਿਆਂ ਨਾਲ ਸੰਬੰਧਤ ਰਿਹਾ ਹੈ । ਖਾਲਸਾ ਸਕੂਲਾਂ ਤੇ ਕਾਲਜਾਂ ਵਿਚ ਵਿਦਿਆ ਪਾਉਣ ਉਪ੍ਰੰਤ ਮੈਂ ਆਪਣਾ ਜੀਵਨ ਖਾਲਸਾ ਸਕੂਲ ਦੀ ਹੈਡਮਾਸਟਰੀ ਨਾਲ ਅਰੰਭ ਕਰ ਕੇ, ਪੰਦਰਾਂ ਸਾਲ (1932 ਤੋਂ 1947) ਸ੍ਰੀ ਨਨਕਾਣਾ ਸਾਹਿਬ (ਜਿਥੇ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਅਤੇ ਉਨਾਂ ਦੀ ਬਾਲ ਅਵਸਥਾ ਨਾਲ ਸੰਬੰਧਤ ਹੋਰ ਕਈ ਗੁਰਦੁਆਰੇ ਹਨ) ਜੈਸੇ ਸਿਖ ਧਰਮ ਦੇ ਪਰਮੁਖ ਸਥਾਨ ਦੀ ਸੇਵਾ ਨਿਬਾਹੀ ਹੈ । 1947 ਦੀ ਦੇਸ਼ ਵੰਡ ਪਿਛੋਂ ਵੀ ਮੈਨੂੰ ਪੈਪਸੂ ਸਰਕਾਰ ਅਧੀਨ ਪਛੜੀਆਂ ਸ੍ਰੇਣੀਆਂ ਦੇ ਲੋਕਾਂ ਦੀ ਹਾਲਤ ਉੱਨਤ ਕਰਨ ਦੀ ਸੌਂਪਨਾ ਹੋਈ ਜੋ ਮੈ ਸਤ ਅਠ, ਸਾਲ ਨਿਬਾਹੀ, ਜਿਸ ਉਪ੍ਰੰਤ ਪਹਿਲੇ ਡੇਰਾ ਬਾਬਾ ਜੱਸਾ ਸਿੰਘ (ਪਟਿਆਲਾ) ਦੀ ਪ੍ਰਬੰਧਕ ਕਮੇਟੀ ਅਧੀਨ ਅਤੇ ਫਿਰ ਗੁਰੂ ਨਾਨਕ ਫ਼ਾਊਂਡੇਸ਼ਨ ਦੇ ਚਾਰਜ ਵਿਚ ਗੁਰਮਤਿ ਕਾਲਜ ਪਟਿਆਲਾ ਦੇ ਔਨਰੇਰੀ ਸਕੱਤਰ ਰਹਿਣ ਦਾ ਮੈਨੂੰ ਮਾਨ ਪ੍ਰਾਪਤ ਹੋਇਆ । ਇਸ ਸਮੇਂ ਅੰਦਰ ਹੀ ਸੰਨ 1963 ਵਿਚ ਗੁਰੂ ਨਾਨਕ ਦੇਵ ਮਿਸ਼ਨ ਦੀ ਸਥਾਪਨਾ ਹੋਈ ਅਤੇ ਮੈਨੂੰ ਇਸ ਦਾ ਸਕੱਤਰ ਨਿਯੁਕਤਿਆ ਗਿਆ, ਜੋ ਸੇਵਾ ਸਤਿਗੁਰੂ ਦੀ ਮਿਹਰ ਸਦਕਾ ਹੁਣ ਤਕ ਨਿਭ ਰਹੀ ਹੈ । ਆਪਣੇ ਬਾਰੇ ਇਹ ਜਾਣਕਾਰੀ ਦੇਣ ਦਾ ਭਾਵ ਇਹੋ ਦਸਨਾ ਹੈ ਕਿ ਮੈਂ ਆਪਣਾ ਸਾਰਾ ਜੀਵਨ ਕਾਲ ਸਿਆਸਤ (politics) ਵਲੋਂ ਬੇਲਾਗ ਰਿਹਾ ਹਾਂ ਅਤੇ ਮੈਂ ਸਿਖ ਧਰਮ ਅਤੇ ਲੋਕ ਭਲਾਈ ਦੇ ਕੰਮ ਵੱਲ ਹੀ ਆਪਣਾ ਰਜੂਹ ਰਖਿਆ ਹੈ । ਹੁਣ ਇਸ ਵਡੇਰੀ ਅਵਸਥਾ ਵਿਚ ਭੀ ਮਿਸ਼ਨ ਦੇ ਕੰਮ ਤੋਂ ਇਲਾਵਾ ਮੈਂ ਪੇਂਡੂ ਬਚਿਆਂ ਨੂੰ ਵਿਦਿਆ ਦਿਵਾਉਣ ਅਤੇ ਉਨਾਂ ਦੀ ਰੁਚੀ ਸਿੱਖੀ ਵੱਲ ਪ੍ਰੇਰਤ ਕਰਨ ਹਿਤ ਜਨਵਰੀ 1984 ਤੋਂ ਆਪਣੀ ਵਸੋਂ ਬੂਟਾ ਸਿੰਘ ਵਾਲਾ ਵਿਚ ਸਕੂਲ ਦਾ ਅਰੰਭ ਕਰਵਾਇਆ ਹੈ ਜੋ ਸਫਲਤਾ ਪੂਰਬਕ ਚਲ ਰਿਹਾ ਹੈ ।

ਪ੍ਰੰਤੂ ਇਸ ਸਾਰੇ ਕੁਛ ਦੇ ਬਾਵਜੂਦ ਇਸ ਨੂੰ ਸਿਖ ਜੀਵਨ ਦੀ ਸੰਪੂਰਨ ਜਾਂ ਸਹੀ ਤਸਵੀਰ ਕਹਿਣਾ ਨਾ ਠੀਕ ਹੈ ਅਤੇ ਨ ਵਾਜਬ । ਮੇਰੇ ਖਿਆਲ ਵਿਚ ਸਿਖ ਧਰਮ ਨੂੰ 'ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ, ਦੇ ਤਿਕੋਨੇ ਸਿਧਾਂਤ

ਤੇ ਸੀਮਤ ਕਰਨਾ ਠੀਕ ਨਹੀਂ। ਇਹ ਇਸ ਦੇ ਜਰੂਰੀ ਅੰਗ ਤਾਂ ਹਨ ਪਰ ਇਹ ਸਭ ਕੁਝ ਨਹੀਂ। ਸੁਖ ਸ਼ਾਂਤੀ ਭਰੱਪੀ ਤੇ ਭਾਈਚਾਰਕ ਜੀਵਨ ਦਾ ਆਧਾਰ ਤਾਂ ਇਹ ਜ਼ਰੂਰ ਹਨ ਪਰ ਜਦੋਂ ਲੋਕ ਅਧਰਮੀ ਹੋ ਜਾਣ, ਸੱਚ ਦਾ ਕਾਲ ਪੈ ਜਾਏ, ਕੂੜ ਪਰਧਾਨ ਹੋ ਵਿਚਰੇ, ਸ਼ਰਮ ਧਰਮ ਛੁਪ ਜਾਣ, ਬਚਨ ਕਰਕੇ ਖਿਸਕ ਜਾਣਾ ਧਰਮੀਆਂ ਤੇ ਮੁਖੀ ਲੋਕਾਂ ਦਾ ਸ਼ੇਵਾ ਹੋ ਜਾਏ, ਦੋ ਚਾਰ ਜਾਂ ਦਸ ਵੀਹ ਅਤਵਾਦੀਆ ਦੇ ਕੀਤੇ ਪਿਛੇ ਹਜਾਰਹਾਂ ਬੇਗੁਨਾਹ ਮਾਸੂਮ ਬਚਿਆਂ ਅਤੇ ਅਬਲਾਵਾਂ ਦਾ ਖੂਨ ਕੀਤਾ ਜਾਣਾ ਜਾਇਜ ਮੰਨ ਲਿਆ ਜਾਏ, ਭੋਲੇ ਭਾਲੇ ਨਿਰਦੋਸ਼ ਲੋਕ ਇਸ ਲਈ ਜੀਊਂਦੇ ਸਾੜੇ ਜਾਣ, ਕਿਉਂਕਿ ਉਨ੍ਹਾਂ ਜੈਸੇ ਕਿਸੇ ਇਕ ਅਧ ਪਗ ਬਨ, ਦਾੜੀ ਕੇਸ ਰਖਦੇ ਬੰਦੇ ਨੇ ਕੋਈ ਅਨਰਥ ਕੀਤਾ ਸੀ, ਜਦੋਂ ਜੀਊਂਦੀ ਜਾਗਦੀ ਕੌਮ ਜਿਸ ਨੇ ਇਸੇ ਦੇਸ਼ ਦੀ ਖਾਤਰ ਸੈਂਕੜੇ ਜਾਨਾ ਵਾਰੀਆਂ ਹੋਣ ਦੇ ਧਰਮ ਮੰਦਰਾਂ ਨੂੰ ਢਾਹ ਢੇਰੀ ਕੀਤਾ ਜਾਏ ਅਤੇ ਉਨ੍ਹਾਂ ਦੇ ਜਾਗਤ ਜੋਤਿ ਸਤਿਗੁਰੂ ਦੇ ਸੈਂਕੜੇ ਸਰੂਪ ਅਗ ਭੇਟ ਕੀਤੇ ਜਾਣ—ਹਾਂ ਜਦੋਂ ਏਨਾ ਕੁਛ ਵਾਪਰ ਜਾਵੇ ਅਤੇ ਗੈਰ ਸਿਆਸੀ (non-political) ਆਦਮੀ ਇਸ ਲਈ ਚੁਪ ਸ਼ਾਧ ਰਖਣ ਕਿ ਉਹ ਧਾਰਮਕ ਬੰਦੇ ਹਨ ਤਾਂ ਇਸ ਨੂੰ ਕਿਸੇ ਸਿਖ ਦਾ ਕਰਮ ਨਹੀਂ ਸਮਝਿਆ ਜਾ ਸਕਦਾ। ਜਦੋਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਬੇਦੋਸ਼ੇ ਲੋਕ ਮਾਰੇ ਜਾਂਦੇ ਵੇਖੇ ਤਾਂ ਹੋਰ ਕੋਈ ਚਾਰਾ ਚਲਦਾ ਨ ਵੇਖ ਨਿਰੰਕਾਰ ਨੂੰ ਹੀ ਵਾਸਤਾ ਪਾਇਆ ਅਤੇ ਉਲਾਹਮੇ ਦੇ ਤੌਰ ਕਿਹਾ ਸੀ।

'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦ ਨ ਆਇਆ
ਕਰਤਾ ਤੂ ਸਭਨਾ ਕਾ ਸੋਈ
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸ ਨ ਹੋਈ'—ਪਰ
'ਸਕਤਾ ਸੀਹ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ'

ਅਗਰ ਗੁਰੂ ਗੋਬਿੰਦ ਸਿੰਘ ਦਾ ਸਿਖ 'ਜੂਝ ਮਰਉ ਰਣ ਮੈਂ ਤਜ ਭੈ' ਦੀ ਵਰਤੋਂ ਕਰਨ ਦੀ ਸਮਰਥਾ ਨਹੀਂ ਵੀ ਰਖਦਾ ਤਾਂ ਘਟੋ ਘਟ ਉਸ ਤੇ ਆਹ ਦਾ ਨਾਹਰਾ ਮਾਰਨਾ ਤਾਂ ਉਸ ਦਾ ਸਿਖੀ ਫਰਜ਼ ਹੈ ਦੁਖੀਏ ਦੇ ਦਰਦ ਭਰੇ ਹਿਰਦੇ ਅੰਦਰੋਂ ਉਠੀ ਆਹ ਮਾਲਕ ਦੇ ਦਰ ਤੇ ਹਲਚਲ ਮਚਾ ਦਿਆ ਕਰਦੀ ਹੈ :

ਹੋਏ ਮੈਟਰ ਲਈ ਬਾਹੈਸੀਅਤ ਸਕੱਤਰ ਮੈਂ ਹੀ ਜਿਮੇਵਾਰ ਹਾਂ । ਮੈਂ ਆਪਣੇ ਆਪ ਵਿਚ ਇਕ ਧਾਰਮਕ ਰੁਚੀ ਰਖਦਾ ਮਨੁਖ ਹਾਂ ਮੇਰਾ ਸਾਰਾ ਜੀਵਨ ਹੀ, ਜਿਹਾ ਕਿ ਮੇਰੀ ਸ੍ਵੈਜੀਵਨੀ ਤੋਂ ਪ੍ਰਗਟ ਹੈ, ਸਿਖ ਧਾਰਮਕ ਸੰਸਥਾਵਾਂ ਜਾਂ ਅਦਾਰਿਆਂ ਨਾਲ ਸੰਬੰਧਤ ਰਿਹਾ ਹੈ । ਖਾਲਸਾ ਸਕੂਲਾਂ ਤੇ ਕਾਲਜਾਂ ਵਿਚ ਵਿਦਿਆਂ ਪਾਉਣ ਉਪ੍ਰੰਤ ਮੈਂ ਆਪਣਾ ਜੀਵਨ ਖਾਲਸਾ ਸਕੂਲ ਦੀ ਹੈਡਮਾਸਟਰੀ ਨਾਲ ਅਰੰਭ ਕਰ ਕੇ, ਪੰਦਰਾਂ ਸਾਲ (1932 ਤੋਂ 1947) ਸ੍ਰੀ ਨਨਕਾਣਾ ਸਾਹਿਬ (ਜਿਥੇ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਅਤੇ ਉਨ੍ਹਾਂ ਦੀ ਬਾਲ ਅਵਸਥਾ ਨਾਲ ਸੰਬੰਧਤ ਹੋਰ ਕਈ ਗੁਰਦੁਆਰੇ ਹਨ) ਜੈਸੇ ਸਿਖ ਧਰਮ ਦੇ ਪਰਮੁਖ ਸਥਾਨ ਦੀ ਸੇਵਾ ਨਿਬਾਹੀ ਹੈ । 1947 ਦੀ ਦੇਸ਼ ਵੰਡ ਪਿਛੋਂ ਵੀ ਮੈਨੂੰ ਪੈਪਸੂ ਸਰਕਾਰ ਅਧੀਨ ਪਛੜੀਆਂ ਸ੍ਰੇਣੀਆਂ ਦੇ ਲੋਕਾਂ ਦੀ ਹਾਲਤ ਉੱਨਤ ਕਰਨ ਦੀ ਸੌਂਪਨਾ ਹੋਈ ਜੋ ਮੈਂ ਸਤ ਅਠ, ਸਾਲ ਨਿਬਾਹੀ. ਜਿਸ ਉਪ੍ਰੰਤ ਪਹਿਲੇ ਡੇਰਾ ਬਾਬਾ ਜੱਸਾ ਸਿੰਘ (ਪਟਿਆਲਾ) ਦੀ ਪ੍ਰਬੰਧਕ ਕਮੇਟੀ ਅਧੀਨ ਅਤੇ ਫਿਰ ਗੁਰੂ ਨਾਨਕ ਫਾਊਂਡੇਸ਼ਨ ਦੇ ਚਾਰਜ ਵਿਚ ਗੁਰਮਤਿ ਕਾਲਜ ਪਟਿਆਲਾ ਦੇ ਔਨਰੇਰੀ ਸਕੱਤਰ ਰਹਿਣ ਦਾ ਮੈਨੂੰ ਮਾਨ ਪ੍ਰਾਪਤ ਹੋਇਆ । ਇਸ ਸਮੇਂ ਅੰਦਰ ਹੀ ਸੰਨ 1963 ਵਿਚ ਗੁਰੂ ਨਾਨਕ ਦੇਵ ਮਿਸ਼ਨ ਦੀ ਸਥਾਪਨਾ ਹੋਈ ਅਤੇ ਮੈਨੂੰ ਇਸ ਦਾ ਸਕੱਤਰ ਨਿਯੁਕਤਿਆ ਗਿਆ, ਜੋ ਸੇਵਾ ਸਤਿਗੁਰੂ ਦੀ ਮਿਹਰ ਸਦਕਾ ਹੁਣ ਤਕ ਨਿਭ ਰਹੀ ਹੈ । ਆਪਣੇ ਬਾਰੇ ਇਹ ਜਾਣਕਾਰੀ ਦੇਣ ਦਾ ਭਾਵ ਇਹੋ ਦਸਨਾ ਹੈ ਕਿ ਮੈਂ ਆਪਣਾ ਸਾਰਾ ਜੀਵਨ ਕਾਲ ਸਿਆਸਤ (politics) ਵਲੋਂ ਬੇਲਾਗ ਰਿਹਾ ਹਾਂ ਅਤੇ ਮੈਂ ਸਿਖ ਧਰਮ ਅਤੇ ਲੋਕ ਭਲਾਈ ਦੇ ਕੰਮ ਵੱਲ ਹੀ ਆਪਣਾ ਰੁਜੂਹ ਰਖਿਆ ਹੈ । ਹੁਣ ਇਸ ਵਡੇਰੀ ਅਵਸਥਾ ਵਿਚ ਭੀ ਮਿਸ਼ਨ ਦੇ ਕੰਮ ਤੋਂ ਇਲਾਵਾ ਮੈਂ ਪੇਂਡੂ ਬਚਿਆਂ ਨੂੰ ਵਿਦਿਆ ਦਿਵਾਉਣ ਅਤੇ ਉਨ੍ਹਾਂ ਦੀ ਰੁਚੀ ਸਿੱਖੀ ਵੱਲ ਪ੍ਰੇਰਤ ਕਰਨ ਹਿਤ ਜਨਵਰੀ 1984 ਤੋਂ ਆਪਣੀ ਵਸੋਂ ਬੂਟਾ ਸਿੰਘ ਵਾਲਾ ਵਿਚ ਸਕੂਲ ਦਾ ਅਰੰਭ ਕਰਵਾਇਆ ਹੈ ਜੋ ਸਫਲਤਾ ਪੂਰਬਕ ਚਲ ਰਿਹਾ ਹੈ ।

ਪ੍ਰੰਤੂ ਇਸ ਸਾਰੇ ਕੁਛ ਦੇ ਬਾਵਜੂਦ ਇਸ ਨੂੰ ਸਿਖ ਜੀਵਨ ਦੀ ਸੰਪੂਰਨ ਜਾਂ ਸਹੀ ਤਸਵੀਰ ਕਹਿਣਾ ਨਾ ਠੀਕ ਹੈ ਅਤੇ ਨ ਵਾਜਬ । ਮੇਰੇ ਖਿਆਲ ਵਿਚ ਸਿਖ ਧਰਮ ਨੂੰ 'ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ, ਦੇ ਤਿਕੋਨੇ ਸਿਧਾਂਤ

ਤੇ ਸੀਮਤ ਕਰਨਾ ਠੀਕ ਨਹੀਂ। ਇਹ ਇਸ ਦੇ ਜ਼ਰੂਰੀ ਅੰਗ ਤਾਂ ਹਨ ਪਰ ਇਹ ਸਭ ਕੁਝ ਨਹੀਂ। ਸੁਖ ਸ਼ਾਂਤੀ ਭਰੱਪੀ ਤੇ ਭਾਈਚਾਰਕ ਜੀਵਨ ਦਾ ਆਧਾਰ ਤਾਂ ਇਹ ਜ਼ਰੂਰ ਹਨ ਪਰ ਜਦੋਂ ਲੋਕ ਅਧਰਮੀ ਹੋ ਜਾਣ, ਸੱਚ ਦਾ ਕਾਲ ਪੈ ਜਾਏ, ਕੂੜ ਪਰਧਾਨ ਹੋ ਵਿਚਰੇ, ਸ਼ਰਮ ਧਰਮ ਛੁਪ ਜਾਣ, ਬਚਨ ਕਰਕੇ ਖਿਸਕ ਜਾਣਾ ਧਰਮੀਆਂ ਤੇ ਮੁਖੀ ਲੋਕਾਂ ਦਾ ਸ਼ੇਵਾ ਹੋ ਜਾਏ, ਦੋ ਚਾਰ ਜਾਂ ਦਸ ਵੀਹ ਅਤਵਾਦੀਆ ਦੇ ਕੀਤੇ ਪਿਛੇ ਹਜਾਰਹਾਂ ਬੇਗੁਨਾਹ ਮਾਸੂਮ ਬਚਿਆਂ ਅਤੇ ਅਬਲਾਵਾਂ ਦਾ ਖੂਨ ਕੀਤਾ ਜਾਣਾ ਜਾਇਜ ਮੰਨ ਲਿਆ ਜਾਏ, ਭੋਲੇ ਭਾਲੇ ਨਿਰਦੋਸ਼ ਲੋਕ ਇਸ ਲਈ ਜੀਉਂਦੇ ਸਾੜੇ ਜਾਣ, ਕਿਉਂਕਿ ਉਨ੍ਹਾ ਜੈਸੇ ਕਿਸੇ ਇਕ ਅਧ ਪਗ ਬਨ, ਦਾੜੀ ਕੇਸ ਰਖਦੇ ਬੰਦੇ ਨੇ ਕੋਈ ਅਨਰਥ ਕੀਤਾ ਸੀ, ਜਦੋਂ ਜੀਉਂਦੀ ਜਾਗਦੀ ਕੌਮ ਜਿਸ ਨੇ ਇਸੇ ਦੇਸ਼ ਦੀ ਖਾਤਰ ਸੈਂਕੜੇ ਜਾਨਾ ਵਾਰੀਆਂ ਹੋਣ ਦੇ ਧਰਮ ਮੰਦਰਾਂ ਨੂੰ ਢਾਹ ਢੇਰੀ ਕੀਤਾ ਜਾਏ ਅਤੇ ਉਨ੍ਹਾਂ ਦੇ ਜਾਗਤ ਜੋਤਿ ਸਤਿਗੁਰੂ ਦੇ ਸੈਂਕੜੇ ਸਰੂਪ ਅਗ ਭੇਟ ਕੀਤੇ ਜਾਣ—ਹਾਂ ਜਦੋਂ ਏਨਾ ਕੁਛ ਵਾਪਰ ਜਾਵੇ ਅਤੇ ਗੈਰ ਸਿਆਸੀ (non-political) ਆਦਮੀ ਇਸ ਲਈ ਚੁਪ ਸਾਧ ਰਖਣ ਕਿ ਉਹ ਧਾਰਮਕ ਬੰਦੇ ਹਨ ਤਾਂ ਇਸ ਨੂੰ ਕਿਸੇ ਸਿਖ ਦਾ ਕਰਮ ਨਹੀਂ ਸਮਝਿਆ ਜਾ ਸਕਦਾ। ਜਦੋਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਬੇਦੋਸ਼ੇ ਲੋਕ ਮਾਰੇ ਜਾਂਦੇ ਵੇਖੇ ਤਾਂ ਹੋਰ ਕੋਈ ਚਾਰਾ ਚਲਦਾ ਨ ਵੇਖ ਨਿਰੰਕਾਰ ਨੂੰ ਹੀ ਵਾਸਤਾ ਪਾਇਆ ਅਤੇ ਉਲਾਹਮੇ ਦੇ ਤੌਰ ਕਿਹਾ ਸੀ।

'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦ ਨ ਆਇਆ
ਕਰਤਾ ਤੂ ਸਭਨਾ ਕਾ ਸੋਈ
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸ ਨ ਹੋਈ'—ਪਰ
'ਸਕਤਾ ਸੀਹ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ'

ਅਗਰ ਗੁਰੂ ਗੋਬਿੰਦ ਸਿੰਘ ਦਾ ਸਿਖ 'ਜੂਝ ਮਰਉ ਰਣ ਮੈਂ ਤਜ ਭੈ' ਦੀ ਵਰਤੋਂ ਕਰਨ ਦੀ ਸਮਰਥਾ ਨਹੀਂ ਵੀ ਰਖਦਾਂ ਤਾਂ ਘਟੋ ਘਟ ਉਸ ਤੇ ਆਹ ਦਾ ਨਾਹਰਾ ਮਾਰਨਾ ਤਾਂ ਉਸ ਦਾ ਸਿਖੀ ਫਰਜ਼ ਹੈ ਦੁਖੀਏ ਦੇ ਦਰਦ ਭਰੇ ਹਿਰਦੇ ਅੰਦਰੋਂ ਉਠੀ ਆਹ ਮਾਲਕ ਦੇ ਦਰ ਤੇ ਹਲਚਲ ਮਚਾ ਦਿਆ ਕਰਦੀ ਹੈ :

'ਖਲਕ ਦੁਖੇ ਜਬ ਨੰਦ ਜੀ ਖਾਲਕ ਕੋਪੇ ਤਾਹਿ'

**ਇਸ ਫਰਜ਼** ਨੂੰ ਪਛਾਣਦੇ ਹੋਏ ਹੀ ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ ਅੰਦਰ **'ਕਿਉ ਕੀਤੋ ਵੇਸਾਹੁ'** ਦੇ ਭਾਵ ਵਾਲੇ ਲੇਖ ਪ੍ਰਕਾਸ਼ਤ ਕੀਤੇ ਗਏ ਹਨ **ਜ਼ੁਲਮ ਬੇਇਨਸਾਫੀ** ਅਤੇ ਵਿਸਾਹਘਾਤ ਦੇ ਉਲਟ ਆਵਾਜ ਉਠਾਉਣਾ ਸਿਖੀ ਦਾ ਕਰਮ ਜਾਣ ਕੇ ਇਨਾਂ ਲੇਖਾਂ ਦੇ ਪ੍ਰਕਾਸ਼ਤ ਕਰਨ ਦੀ ਅਵਸ਼ਕਤਾ ਹੋਈ ਸੀ।

ਸਕੱਤਰ

ਸਿਖ ਵਿਚਾਰਧਾਰਾ ਦੇ ਸੰਕਲਪ ਯਥਾ ਇਕੋ ਇਕ ਨਿਰੰਕਾਰ ਦੀ ਉਪਾਸ਼ਨਾਂ ਤੇ ਗੁਰ ਸ਼ਬਦ ਦਾ ਪਰਚਾ, ਸਰਬ ਸਾਂਝੀਵਾਲਤਾ ਤੇ ਮਨੁਖੀ ਸਮਾਨਤਾ, ਵਿਚੇ ਗ੍ਰਿਹਿ ਉਦਾਸ ਅਤੇ ਸੰਤ ਸਿਪਾਹੀ ਦਾ ਸਰੂਪ ਤੇ ਲਖਸ਼ ਏਨੇ ਸਪਸ਼ਟ ਤੇ ਉਜਾਗਰ ਹਨ ਕਿ ਇਹ ਕਿਸੇ ਕਾਲ ਭੀ ਹਿੰਦੂ ਦੀ ਬਹੁਦੇਵ ਤੇ ਮੂਰਤੀ ਪੂਜਾਂ, ਜ਼ਾਤ ਪਾਤ ਦੇ ਵਿਤਕਰੇ ਤੇ ਬ੍ਰਹਮਣ ਦੀ ਸਰਵਉਤਮਤਾ, ਘਰ ਬਾਰ ਦੇ ਤਿਆਗ ਤੇ ਸੰਨਿਆਸ ਅਤੇ ਅਹਿੰਸਾ ਪਰਮੋ ਧਰਮ ਦੇ ਵਿਸ਼ਵਾਸ ਅਤੇ ਧੋਤੀ ਟਿੱਕਾ ਤੇ ਚੋਟੀ ਵਾਲੇ ਸਰੂਪ ਨਾਲ ਮੁਤਾਬਕਤ ਤਥਾ ਮੇਲ ਨਹੀਂ ਰਖਦੇ। ਸੰਤ ਸਿਪਾਹੀ ਦੀਆਂ ਮੌਤ ਨਾਲ ਅਟਖੇਲੀਆਂ ਅਤੇ ਅਹਿੰਸਕ ਦਾ ਫੂਕ ਫੂਕ ਪੈਰ ਧਰਨਾ ਕਿਵੇਂ ਇਕਠੇ ਤੁਰ ਸਕਦੇ ਹਨ ਇਹ ਮੁਢਲੇ (fundamental) ਫਰਕ ਸਨ ਜਿਨਾਂ ਦੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੂੰ ਸਿਖ 'ਹਿੰਦੂ ਤੁਰਕ ਤੇ ਹੈ ਨਿਆਰਾ' ਪਰਤੀਤ ਹੁੰਦਾ ਸੀ ਅਤੇ ਜਿਸ ਕਰਕੇ ਉਨਾਂ ਨੂੰ ਇਹ ਗੱਲ ਸਪਸ਼ਟ ਤੌਰ ਕਹਿ ਦੇਣਾ ਜ਼ਰੂਰੀ ਭਾਸਿਆ ਕਿ

'ਜਬ ਇਹ ਗਹਿ ਬਿਪਰਨ ਕੀ ਰੀਤ-ਮੈਂ ਨ ਕਰਉ ਇਨ ਕੀ ਪਰਤੀਤ ਅਰਥਾਤ ਸਿਖ ਜਦ ਕਦੀ ਵੀ ਬ੍ਰਾਹਮਣੀ ਰੀਤ ਦਾ ਧਾਰਨੀ ਬਣੇਗਾ ਮੈਂ ਇਸ ਦਾ ਵਿਸਾਹ ਨਹੀਂ ਕਰਾਂਗਾ।

ਇਹੋ ਕਾਰਨ ਸੀ ਕਿ ਸਿਖ ਦੇ ਨਿਆਰਾਪਨ ਨੂੰ ਜਦੋਂ ਵੀ ਚੈਲਿੰਜ ਕੀਤਾ ਗਿਆ ਸਿਖ ਨੇ ਇਸ ਦੇ ਉਲਟ ਆਵਾਜ਼ ਉਠਾਈ। ਦੇਸ ਅੰਦਰ ਅੰਗਰੇਜ਼ ਦੇ ਰਾਜ ਸਮੇਂ ਅਜੇਹੀ ਚਰਚਾ ਛਿੜਣ ਤੇ ਹੀ ਭਾਈ ਸਾਹਿਬ ਕਾਹਨ ਸਿੰਘ-ਜੀ ਨਾਭਾ, ਜੈਸੇ ਸਿਖ ਵਿਦਵਾਨਾਂ ਨੂੰ 'ਹਮ ਹਿੰਦੂ ਨਹੀਂ' ਦੇ ਸਿਰਲੇਖ ਹੇਠ ਸਿਖ ਨੁਕਤਾ ਨਿਗਾਹ ਪੇਸ਼ ਕਰਨ ਦੀ ਲੋੜ ਪਈ ਸੀ ਅਤੇ ਸਿਖਾਂ ਵਲੋਂ ਇਹ ਗੱਲ ਵਾਰ 2 ਕਹੀ ਜਾਂਦੀ ਰਹੀ ਹੈ। ਅੰਗਰੇਜ਼ ਰਾਜ ਸਮੇਂ ਹਿੰਦੂ ਲੀਡਰ ਵੀ ਸਿਖ ਦੀ ਅਡਰੀ ਹੋਂਦ ਨੂੰ ਤਸਲੀਮ ਕਰਦੇ ਸਨ ਤਾਂ ਹੀ ਪੰਡਤ ਨਹਿਰੂ ਜਹੇ ਹਿੰਦੂ ਮੁਖੀ ਤੇ ਇੰਡੀਅਨ ਨੈਸ਼ਨਲ ਕਾਂਗਰਸ ਸਿਖਾਂ ਦੇ ਵਿਸ਼ੇਸ਼ ਹਕੂਕ ਦੀ ਗੱਲ ਕਰਦੇ ਰਹੇ ਸਨ, ਵਰਨਾ ਉਨ੍ਹਾਂ ਵਲੋਂ ਇਸ ਪਰ-ਥਾਇ ਐਸੇ ਬਿਆਨ, ਜਿਨਾਂ ਦਾ ਵੇਰਵਾ ਇਸ ਲੇਖ ਦੇ ਪਹਿਲੇ ਅੰਕ ਵਿਚ ਦਿਤਾ ਗਿਆ ਹੈ ਦਿਤੇ ਜਾਣ ਦੀ ਲੋੜ ਨਹੀਂ ਸੀ,

ਜਦੋਂ ਦੇਸ਼ ਅਜ਼ਾਦ ਹੋਇਆ ਅਤੇ ਹਿੰਦੂ ਨੂੰ ਆਪਣੀ 82 ਫੀਸਦੀ ਬਹੁ ਸੰਮਤੀ ਦਾ ਅਹਿਸਾਸ ਹੋਇਆ ਤਾਂ ਉਸ ਨੇ ਇਸ ਨੂੰ ਵਿਧਾਨਕ ਪ੍ਰਵਾਣਗੀ ਦੇਂਦੇ ਹੁਏ ਸਿਖ ਉਪਰ ਹਿੰਦੂ ਕਾਨੂੰਨਾਂ ਦੀਆਂ ਧਾਰਾਵਾਂ ਲਾਗੂ ਕਰ ਦਿਤੀਆਂ ਅਤੇ ਇਸ ਤਰਾਂ ਸਿਖ ਦੇ ਨਿਆਰਾਪਨ, ਜਿਸ ਨੂੰ ਮੁਗਲ ਬਾਦਸ਼ਾਹ ਅਕਬਰ ਦੇ ਸਮੇਂ ਤੋਂ ਹਿੰਦੂ ਚੈਲਿੰਜ ਕਰਦੇ ਆ ਰਹੇ ਸਨ, ਦੇ ਹਮੇਸ਼ਾ ਲਈ ਭੋਗ ਪਾ ਦੇਣ ਦਾ ਇਨਾਂ ਸਾਧਨ ਕਰ ਲਿਆ। ਇਹ ਸਿਖ ਨੂੰ ਬ੍ਰਾਹਮਣੀ ਰਹੁ ਰੀਤਾਂ ਦੇ ਧਾਰਨੀ ਬਣਾ ਲੈਣ ਦਾ ਰਾਹ ਖੋਹਲਣ ਦਾ ਅਰੰਭਕ ਫੇਲ, (ਕਰਤਵ) ਸੀ। ਸਿਖ ਨੇ ਇਸ ਨੂੰ ਭਾਂਪਦੇ ਹੋਏ 'ਸਿਖ ਇਕ ਵੱਖਰੀ ਕੌਮ' ਦਾ ਨਾਹਰਾ ਲਾ ਦਿਤਾਂ ਜਿਸ ਨੇ ਸਿਖ ਦੇ ਵੱਖਵਾਦੀ ਹੋਣ ਦਾ ਇਲਜ਼ਾਮ ਇਸ ਤੇ ਮੜ, ਕੇ ਇਸ ਨੂੰ ਦੇਸ਼ ਧ੍ਰੋਹੀ ਖਾਲਸਤਾਨੀ ਅਤੇ ਦੇਸ਼ ਦੀ ਅਖੰਡ-ਤਾ ਦਾ ਦੁਸ਼ਮਨ ਹੋਣ ਦੇ ਨਾਮ ਦੇਣੇ ਸ਼ੁਰੂ ਕਰ ਦਿਤੇ ਹਾਲਾਂ ਕਿ ਸਿਖ ਦਾ ਆਪਣੇ ਆਪ ਨੂੰ ਹਿੰਦੂ ਤੋਂ ਵੱਖਰਾ ਦਰਸਾਉਣਾ ਇਕ ਨਿਰੋਲ ਧਾਰਮਿਕ ਨੁਕਤਾ ਸੀ ਜੋ ਸਿਖ ਤੇ ਹਿੰਦੂ ਦੇ ਮੁਢਲੇ (fundamental) ਫਰਕ ਦਾ ਹੀ ਲਖਾਇਕ ਸੀ। ਸਿਖ ਦੇ ਹਿੰਦੂ ਤੋਂ ਇਸ ਧਾਰਮਿਕ ਵਖਰੇਵੇਂ ਨੂੰ ਜਤਾਉਣ ਨੂੰ ਏਨਾ ਉਛਾਲਿਆ ਗਿਆ ਹੈ ਕਿ ਉਸੇ ਸਿਖ ਜਿਸ ਬਾਰੇ ਲਾਲਾ ਲਾਜਪਤ ਰਾਏ ਵਰਗਾ ਸੱਜਣ ਕਹਿੰਦਾ ਗਿਆ ਸੀ ਕਿ) ਸ੍ਵੈਰਾਜ ਕਾ ਜੋ ਰਾਜ ਹੋ ਅਪਨੇ ਦੇਸ਼ ਮੇਂ

ਹੋਗਾ ਤੁਮਾਰੇ ਹਾਥ ਮੇਂ ਝੰਡਾ ਅਕਾਲੀਓ)' (ਵੇਖੋ ਬੰਦੇ ਮਾਤਰਮ ਅਖਬਾਰ) ਅਜ ਉਸਨੂੰ ਦੇਸ਼ ਦਾ ਅਤੇ ਦੇਸ਼ ਦੇ ਬਹੁ ਸੰਖਿਆ ਸਮਾਜ ਦਾ ਦੁਸ਼ਮਣ ਸਮਝਿਆ ਗਿਆ ਹੈ ਅਤੇ ਸਿਖ ਦੀ ਹਰ ਮੰਗ ਭਾਵੇਂ ਇਹ ਪੰਜਾਬੀ ਬੋਲਦੇ ਲੋਕਾ ਨੂੰ ਅਤੇਪੰਜਾਬ ਦੀ ਰਾਜਧਾਨੀ ਨੂੰ ਪੰਜਾਬ ਅੰਦਰ ਸ਼ਾਮਲ ਕਰਨ ਦੀ ਹੈ, ਜਾਂ ਸਿਖ ਧਰਮ ਦੇ ਅੰਦ-ਰੂਨੀ ਮਸਲਿਆਂ ਦੀ ਹੈ, ਜਾਂ ਪੰਜਾਬ ਨੂੰ ਵਧ ਅਧਿਕਾਰ ਅਤੇ ਰੁਜਗਾਰ ਦਿਵਾਉਣ ਦੀ ਹੈ ਇਹ ਸਾਰੀਆ ਅਤੇ ਅਜੇਹੀਆ ਹੋਰ ਮੰਗਾਂ, ਪੰਜਾਬ ਅੰਦਰ ਵਸਦੇ ਹਿੰਦੂ ਨੂੰ ਨਹੀਂ ਭਾਉਂਦੀਆਂ ਅਤੇ ਸਿਖ ਨੂੰ ਹਿੰਦੂ ਦਾ ਵੈਰੀ ਸਮਝਿਆ ਜਾ ਰਿਹਾ ਹੈ।

ਇਹ ਗੱਲ ਨਿਸਚੇ ਤੌਰ ਜਾਣ ਲੈਣ ਵਾਲੀ ਹੈ ਕਿ ਹਿੰਦੂ ਨਾਲ ਧਾਰਮਕ ਵਖਰੇਵਾ ਰੱਖਦੇ ਹੋਇ ਵੀ ਸਿਖ ਦੀ ਪੈਦਾਇਸ਼, ਸਿਖ ਦਾ ਵਰਤਣ ਵਿਹਾਰ ਸਿਖ ਦੀ ਮਾਤ ਭਾਸ਼ਾ ਅਤੇ ਸਿਖ ਦੀ ਕਲਚਰ ਪੰਜਾਬ ਦੀ ਸਮੂਹ ਹਿੰਦੂ ਸ੍ਰੇਣੀ ਵਾਂਙ ਪੰਜਾਬੀ ਹੈ ਅਤੇ ਸਿਖ ਦੇ ਜਨਮ ਕਾਲ ਤੋਂ ਸਿਖ ਤੇ ਹਿੰਦੂ ਰਲ ਵਸਦੇ ਆਏ ਹਨ ਬਲਕਿ ਉਨਾਂ ਦੇ ਵਡੇ ਵਡੇਰੇ ਪੰਜ ਸੌ ਸਾਲ ਤੋਂ ਪਹਿਲਾਂ ਹਿੰਦੂ ਹੀ ਸਨ। ਧਰਮ ਵਿਸ਼ਵਾਸ਼

ਬਦਲ ਜਾਣ ਨਾਲ ਸਿਖ ਤੇ ਪੰਜਾਬੀ ਹੋਣ ਜਾਂ ਉਨਾਂ ਦੀ ਭਾਸ਼ਾਂ ਕਲਚਰ ਅਤੇ ਨਿਤ ਪ੍ਰਤੀ ਦੁਨੀਆਂ ਦਾਰੀ ਵਰਤਣ ਵਿਹਾਰ ਵਿਚ ਤਾਂ ਕੋਈ ਤਬਦੀਲੀ ਨਹੀਂ ਆਈ ਸੀ। ਇਹੋ ਕਾਰਨ ਸੀ ਕਿ ਦੇਸ ਵੰਡ ਸਮੇਂ ਸਿਖ ਨੇ ਆਪਣਾ ਭਵਿਖ ਮੁਸਲਮਾਨੀ ਦੇਸ਼ ਪਾਕਿਸਤਾਨ ਦੀ ਬਜਾਏ ਭਾਰਤ ਦੇ ਹਿੰਦੂ ਨਾਲ ਜੋੜਿਆ ਜਿਸ ਦਾ ਨਤੀਜਾ ਸੀ ਕਿ ਪੰਜਾਬ ਦਾ ਕਾਫੀ ਵੱਡਾ ਹਿਸਾ 29 ਵਿਚੋਂ 15 ਜ਼ਿਲੇ ਭਾਰਤ ਨਾਲ ਜੁੜੇ। ਸਿਖਾ ਨੂੰ ਆਪਣੇ ਨਾਲ ਮਿਲਾਉਣ ਦੀ ਅਹਿਮੀਅਤ ਨੂੰ ਸਮਝਦੇ ਹੋਏ ਹੀ ਮਹਾਤਮਾ ਗਾਂਧੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਵਾਰ ਵਾਰ ਸਿਖਾਂ ਦੇ ਵਖਰੇ ਹੱਕਾਂ ਦੀ ਰਖਵਾਲੀ ਦਾ ਭਰੋਸਾ ਇਨਾਂ ਨੂੰ ਦੇਂਦੇ ਰਹੇ, ਜਿਸ ਦਾ ਵਿਸਥਾਰ ਪੂਰਬਕ ਵਰਨਣ ਪਿਛੇ ਹੋ ਚੁਕਾ ਹੈ। ਸਿਖਾਂ ਤੇ ਹਿੰਦੂਆਂ ਵਿਚਾਲੇ ਅੰਤਰ ਹੋ ਜਾਣ ਦਾ ਕਾਰਣ ਭੀ ਅਸੀਂ ਦਸ ਚੁਕੇ ਹਾਂ।

ਪ੍ਰੰਤੂ ਇਸ ਸਾਰੀ ਵਿਖੇਪਤਾ ਦਾ ਮੂਲ ਕਾਰਨ ਦੇਸ਼ ਅੰਦਰ ਹਿੰਦੂ ਦੀ 82 ਫੀਸਦੀ ਬਹੁ ਸੰਖਿਆ ਰੱਖਣ ਕਾਰਨ ਹਿੰਦੂ ਦੇ ਹਾਕਮ **(ruling natlon)** ਹੋਣ ਅਤੇ ਸਿੱਖ ਮੁਸਲਮਾਨ ਆਦਿ ਹਿੰਦੂ ਦੀ ਰਿਆਇਆ ਹੋਣ ਦਾ ਹਿੰਦੂ ਨੂੰ ਅਹਿਸਾਸ ਹੋਣਾ ਸੀ। ਸ੍ਰੀ ਨਿਰਧ ਚੌਧਰੀ ਦਾ ਇਹ ਕਹਿਣਾ ਕਿ **'Hindus are the masters-rulers of India and they are fully aware of it perhaps over aware,** ਅਰਥਾਤ ਹਿੰਦੂ ਹਿੰਦੁਸਤਾਨ ਦੇ ਮਾਲਕ ਤੇ ਹੁਕਮਰਾਨ ਹਨ ਅਤੇ ਉਨਾਂ ਨੂੰ ਇਸ ਗੱਲ ਦਾ ਪੂਰਾ ਗਿਆਨ ਸ਼ਾਇਦ ਲੋੜ ਤੋਂ ਵੱਧ ਗਿਆਨ ਹੈ, ਬਿਲਕੁਲ ਠੀਕ ਹੈ।

ਜਦੋਂ ਰਲ ਵਸਦੀਆਂ ਦੋ ਸ੍ਰੇਣੀਆਂ ਵਿਚੋਂ ਇਕ ਦਾ ਦ੍ਰਿੜ ਵਿਸ਼ਵਾਸ਼ ਅਤੇ ਅਹਿਸਾਸ ਹੋਵੇ ਕਿ ਉਹ ਹਾਕਮ ਹਨ ਅਤੇ ਘਟ ਗਿਣਤੀ ਵਾਲੇ ਉਨਾਂ ਦੀ ਰਿਆ-ਇਆ (ਅਥਵਾ ਗੁਲਾਮਾਂ ਦੇ ਥਾਂ ਹਨ) ਤਾਂ ਉਨ੍ਹਾਂ ਦੋਹਾਂ ਦਾ ਇਕੋ ਪਧੱਰ ਅਤੇ ਸਮਾਨ ਸਥਿਤੀ ਤੇ ਰਹਿਣਾ ਕਿਵੇਂ ਸੰਭਵ ਹੋ ਸਕਦਾ ਹੈ। ਇਹ ਕੋਈ ਬਹੁਤੇ ਪਰਦੇ ਵਾਲੀ ਗੱਲ ਨਹੀਂ, ਬੜਾ ਸਿਧਾ ਸਾਦਾ ਅੰਕੜਿਆਂ ਨੂੰ ਸਮਝ ਲੈਣ ਵਾਲਾ ਸਵਾਲ ਹੈ। ਇਕ ਵੰਨੇ 82 ਬੰਦੇ ਖੜੇ ਹੋਣ ਅਤੇ ਦੂਜੇ ਪਾਸੇ ਇਕ ਜਾਂ ਵੱਧ ਤੋਂ ਵੱਧ ਦੋ ਤਾਂ ਆਖਰ ਹੁਕਮ ਤਾਂ 82 ਦਾ ਹੀ ਚੱਲਣਾ ਹੈ। ਇਹੋ ਹੀ ਇਕ ਨੁਕਤਾ ਸੀ ਜਿਸ ਨੇ 82 ਬੰਦਿਆ ਦੀ ਸਾਜੀ ਹਕੂਮਤ ਤੋਂ ਉਹ ਸਾਰਾ ਕੁਝ ਕਰਵਾਇਆ ਜਿਸ ਦਾ ਸੰਖੇਪ ਜ਼ਿਕਰ ਪਿਛੇ ਕੀਤਾ ਜਾ ਚੁਕਾ ਹੈ।

ਦੂਜੇ ਵੰਨੇ ਵਾਹ ਉਨਾ ਲੋਕਾਂ ਨਾਲ ਪੈ ਗਿਆ ਜੋ ਭਾਵੇਂ ਇਕ ਜਾਂ ਦੋ ਹੀ ਹਨ ਪਰ ਈਨ ਨਾ ਮੰਨਣ ਕਿਸੇ ਦੀ, ਜੋ ਪ੍ਰੋ: ਪੂਰਨ ਸਿਘ ਦੇ ਸ਼ਬਦਾ ਵਿਚ

ਇਹ ਬੇਪਰਵਾਹ ਪੰਜਾਬ ਦੇ
ਮੌਤ ਨੂੰ ਮਖੋਲਾਂ ਕਰਨ
ਮਰਨ ਤੋਂ ਨਹੀਂ ਡਰਦੇ
ਪਿਆਰ ਨਾਲ ਇਹ ਕਰਨ ਗੁਲਾਮੀ
ਪਰ ਟੈਂ ਨ ਮੰਨਣ ਕਿਸੇ ਦੀ
ਖਲੋ ਜਾਣ ਮੌਢੇ ਤੇ ਡਾਂਗਾਂ ਉਲਾਰਦੇ

ਜਦੋਂ ਦੇਸ਼ ਦੀ ਹਿੰਦੂ ਸਰਕਾਰ ਨੇ ਇਨਾ ਬੇਪਰਵਾਹਾਂ ਪਾਸੋਂ ਪੰਜਾਬ ਦੀ ਪੰਜਾਬੀ ਬੋਲਦੀ ਧਰਤੀ ਖੋਹ ਲਈ, ਰਾਜਧਾਨੀ ਖੋਹ ਲਈ, ਪੰਜਾਬ ਦੇ ਪਾਣੀ ਨੂੰ ਆਪਣੇ ਕਬਜ਼ੇ ਵਿਚ ਲੈ ਕੇ ਇਹ ਗੈਰ ਪੰਜਾਬੀ ਇਲਾਕਿਆਂ ਵਿਚ ਰੋੜਣਾ ਸ਼ੁਰੂ ਕਰ ਦਿਤਾ ਬਲਕਿ ਰਹਿੰਦਾ ਪਾਣੀ ਵੀ ਗੈਰਾਂ ਨੂੰ ਦੇ ਦੇਣ ਦੀ ਠਾਨ ਲਈ, ਇਨਾਂ ਦੀ ਮਾਂ ਬੋਲੀ ਦੇ ਵੇਹੜੇ ਸੌੜਣ ਲਿਆ ਵਾੜਣ ਦੇ ਬਾਨ੍ਹੂ ਬੰਨਣੇ ਸ਼ੁਰੂ ਕਰ ਦਿਤੇ ਅਤੇ ਇਨਾਂ ਦੇ ਜ਼ਿੰਮੇਵਾਰ ਕਰਤੇ ਧਰਤੇ ਇਹ ਕਹਿਣ ਲਗ ਗਏ ਕਿ ਹੁਣ ਸਿਖਾਂ ਦੀ ਭਲਾਈ ਇਸੇ ਵਿਚ ਹੈ ਕਿ ਉਹ ਆਪਣੀ ਨਿਆਰੀ ਹੋਂਦ ਨੂੰ ਛੱਡ ਕੇ ਹਿੰਦੂ ਧਰਮ ਦੀ ਸਰਬ ਪੱਖੀ ਜਮਹੂਰੀਅਤ ਵਿਚ ਸ਼ਾਮਲ ਹੋ ਜਾਣ ਤਾਂ ਪੰਜਾਬ ਦੇ ਇਹ ਬੇਪਰਵਾਹ ਇਹ ਕਹਿਣ ਲਈ ਮਜਬੂਰ ਹੋ ਗਏ ਕਿ 'ਸਿਖ ਇਕ ਵੱਖਰੀ ਕੌਮ ਹੈ' ਉਨਾਂ ਦੇ ਕਹਿਣ ਦੀ ਦੇਰ ਸੀ ਕਿ ਉਨਾਂ ਦੇ ਉਲਟ ਵਖਵਾਦੀ, ਦੇਸ਼ ਧ੍ਰੋਹੀ ਅਤਿਵਾਦੀ ਤੇ ਖਾਲਿਸਤਾਨੀ ਹੋਣ ਦਾ ਤੂਫਾਨ ਖੜਾ ਹੋ ਗਿਆ। ਦੇਸ਼ ਖਾਸ ਕਰ ਪੰਜਾਬ ਦੇ ਹਿੰਦੂ ਅਖਬਾਰਾਂ ਸਮੁਚੇ ਤੌਰ ਸਿਖਾਂ ਨੂੰ ਇਨਾਂ ਨਾਮਾਂ ਨਾਲ ਭੰਡਣਾ ਸ਼ੁਰੂ ਕਰ ਦਿਤਾ। ਭਾਵੇਂ ਸਿਖਾਂ ਦੀ ਇਕੋ ਇਕ ਸਿਆਸੀ ਜਮਾਤ ਸ਼੍ਰੋਮਣੀ ਅਕਾਲੀ ਦਲ ਅਤੇ ਹੋਰ ਨਿਰਪੱਖ ਸਿਖ ਸੰਸਥਾਵਾਂ ਨੇ ਵਾਰ 2 ਆਪਣੇ ਵੱਖਵਾਦੀ ਜਾਂ ਖਾਲਸਤਾਨੀ ਹੋਣ ਤੋਂ ਇਨਕਾਰ ਕਰਦੇ ਹੋਏ ਭਾਰਤ ਦੇ ਸ਼ਹਿਰੀ ਹੋਣ ਅਤੇ ਸ਼ਹਿਰੀ ਰਹਿਣ ਦਾ ਦਾਹਵਾ ਕੀਤਾ, ਪ੍ਰੰਤੂ ਹਿੰਦੂ ਪ੍ਰੈਸ ਤੇ ਸਰਕਾਰ ਦੇ ਵਰਤਾਓ ਵਿਚ ਕੋਈ ਫਰਕ ਨ ਪਿਆ ਅਤੇ ਸਰਕਾਰ ਨੇ ਸਿਖ ਨੌਜਵਾਨ ਜਥੇਬੰਦੀਆਂ ਯਥਾ ਖਾਲਸਾ ਦਲ ਸਿਖ ਸਟੂਡੈਂਟਸ ਫੈਡਰੇਸ਼ਨ ਨੂੰ ਖਿਲਾਫ ਕਾਨੂੰਨ ਜਮਾਤਾਂ ਕਰਾਰ ਦੇ ਕੇ ਇਨਾਂ ਦੇ ਮੈਂਬਰਾ ਨੂੰ ਫੜਨਾ ਅਰੰਭ ਦਿਤਾ। ਅਤੇ ਕਈਆ ਨੂੰ ਫਰਜੀ (fake)

ਪੁਲਸ ਮੁਕਾਬਲਿਆਂ ਦੇ ਨਾਮ ਹੇਠ ਮਾਰ ਦਿਤਾ । ਸਰਕਾਰ ਦੇ ਐਸੇ ਵਰਤਾਰੇ ਨੇ ਕਈਆਂ ਨੂੰ ਰੂਪੋਸ਼ ਹੋ ਜਾਣ ਤੇ ਮਜਬੂਰ ਕਰ ਦਿਤਾ । ਜਦੋਂ ਸਰਕਾਰ ਇਸ ਤਰਾਂ ਰੂਪੋਸ਼ ਹੋ ਗਏ ਨੌਜਵਾਨਾਂ ਦੀ ਭਾਲ ਵਿਚ ਉਨਾਂ ਦੇ ਘਰਾਂ ਦੀਆਂ ਤਲਾ-ਸ਼ੀਆਂ ਅਤੇ ਉਨਾਂ ਦੇ ਮਾਂ ਬਾਪ ਭੈਣਾ ਭਰਾਵਾਂ ਉਪਰ ਸਖਤੀ ਕਰਨ ਤੇ ਉਤਰ ਆਈ ਅਤੇ ਪੁਲਸ ਕਰਮਚਾਰੀ ਸਭ ਤਰਾਂ ਦੇ ਇਖਲਾਕੀ ਬੰਧਨਾਂ ਨੂੰ ਛਿੱਕੇ ਧਰ ਉਨਾਂ ਦੀਆਂ ਮਾਵਾਂ ਭੈਣਾਂ ਦੀ ਸਰੇ ਬਾਜ਼ਾਰ ਬੇਪਤੀ ਕਰਨ ਲਗ ਗਏ ਤਾਂ 'ਮਰਦਾਂ ਕੀ ਨ ਕਰਦਾ' ਦੀ ਮਜਬੂਰੀ ਨੇ ਇਨਾਂ ਨੂੰ ਅਤਿਵਾਦੀ ਬਣ ਜਾਣ ਦੇ ਰਾਹੇ ਪਾਇਆ ਅਤੇ ਉਨਾਂ ਨਿਰੋਲ ਬਦਲੇ ਦੀ ਸਪਿਰਿਟ ਨਾਲ ਪੁਲਸ ਕਰਮਚਾ-ਰੀਆਂ ਨਾਲ ਟਕਰਾਨਾ ਸ਼ੁਰੂ ਕੀਤਾ । Dr. Lalwani ਅਤੇ ਸ੍ਰੀ ਆਇੰਗਰ ਆਦਿ ਵਲੋਂ ਛਪੀ ਰੀਪੋਰਟ 'An Independent study of Hindu sikh Conflct ਵਿਚ ਦਰਜ ਹੈ ਕਿ Extremists activities have emerged mainly attributed to Police atrocities' ਅਰਥਾਤ ਪੁਲਸ ਵਲੋਂ ਕੀਤੇ ਗਏ ਜ਼ੁਲਮ ਕਾਰਨ ਸਨ ਅਤਿਵਾਦੀਆਂ ਵਲੋਂ ਕੀਤੀਆਂ ਕਾਰਵਾਈਆਂ ਦੇ ਉਨਾਂ ਆਪਣੀ ਜਾਣ ਤਾਂ ਤਲੀ ਤੇ ਰੱਖੀ ਹੀ ਹੋਈ ਸੀ, ਐਸੀ ਹਾਲਤ ਵਿਚ ਉਨਾਂ ਨੂੰ ਪੁਲਸ ਦਾ ਭੈ ਨਾ ਰਿਹਾ ਅਤੇ ਆਪਣੀਆਂ ਮਾਵਾਂ ਭੈਣਾਂ ਦੀ ਬੇਇਜ਼ਤੀ ਦਾ ਮੁੱਲ ਚੁਕਾਉਣ ਦੀ ਉਨ੍ਹਾਂ ਠਾਣ ਲਈ, ਐਸੇ ਬੰਦਿਆਂ ਲਈ ਲੋੜੀਂਦਾ ਅਸਲਾਹ ਲਭ ਲੈਣਾ ਅਤੇ ਆਪਣੇ ਛਪਣ ਦੇ ਗੁਪਤ ਰੱਖਣੇ ਭਾਲ ਲੈਣਾ ਨ ਮੁਸ਼ਕਲ ਸੀ ਅਤੇ ਨਾ ਨਜਾਇਜ਼ ਕਿਉਂਕਿ ਉਨਾਂ ਦੇ ਅੰਦਰ ਬਦਲੇ ਦੀ ਅੱਗ ਲਟ ਲੱਟ ਬਲ ਰਹੀ ਸੀ । ਪੰਜਾਬੀ ਸੁਭਾਵ ਸਮੁਚੇ ਤੌਰ ਹੀ ਕਿਸੇ ਦੀ ਟੈਂ ਮੰਨਣ ਵਾਲਾ ਨਹੀਂ ਪਰ ਜਦੋਂ ਵਿਰੋਧੀ ਹੋਛੇ ਹਥਿਆਰਾਂ ਤੇ ਉਤਰ ਖਲੋਤੇ ਹੋਣ ਤਾਂ ਇਨਾਂ ਦਾ ਮੋਢੇ ਡਾਂਗਾ ਉਲਾਰਦੇ ਹੋਣਾ ਅਨੋਖੀ ਗੱਲ ਨਹੀਂ ਸੀ । ਇਕ ਗੱਲ ਜਿਸ ਦਾ ਅਸੀਂ ਪਹਿਲੇ ਜ਼ਿਕਰ ਕਰ ਚੁਕੇ ਹਾਂ, ਇਨਾਂ ਨੇ ਨਿਹਥੇ ਤੇ ਬੇਦੋਸ਼ੇ ਹਿੰਦੂਆਂ ਦਾ ਨਖੇੜਾ ਕਰਕੇ ਉਨਾਂ ਨੂੰ ਹਰਗਿਜ਼ ਨਹੀਂ ਮਾਰਿਆ ਹੋਣਾ । ਇਹ ਗੱਲ ਸਿੱਖ ਦੇ ਖੂਨ ਵਿਚ ਹੈ ਹੀ ਨਹੀਂ । ਪੰਜ ਸੌ ਸਾਲ ਦਾ ਸਾਰਾ ਸਿਖ ਕਾਂਡ ਇਸ ਦਾ ਗਵਾਹ ਹੈ ਅਤੇ ਤੁਹਾਨੂੰ ਇਕ ਭੀ ਐਸੀ ਮਿਸਾਲ ਨਹੀਂ ਮਿਲੇਗੀ ਜਿਸ ਵਿਚ ਸਿਖ ਨੇ ਕਿਸੇ ਬੇਦੋਸ਼ੇ ਨਿਹੱਥੇ ਉਪਰ ਬਿਨਾਂ ਵਜਹ ਵਾਰ ਕੀਤਾ ਹੋਵੇ ਜੈਸਾ ਕਿ ਵਰਤਮਾਨ ਸਮੇਂ ਬਸਾਂ

ਦੇ ਮੁਸਾਫਰਾਂ ਉਪਰ ਅਤਿਵਾਦੀਆਂ ਵਲੋਂ ਕੀਤੇ ਜਾਣ ਦਾ ਦੋਸ਼ ਸਿਖਾਂ ਨੂੰ ਦਿਤਾ ਗਿਆ ਹੈ । ਆਪਣੇ ਵਰਗੇ ਜਾਂ ਆਪਣੇ ਤੋਂ ਬਲਵਾਨ ਨਾਲ ਟੱਕਰ ਲੈਣ ਤੋਂ ਸਿਖ ਨੂੰ ਕਦੀ ਗੁਰੇਜ਼ ਨਹੀਂ ਹੋਇਆ ਪ੍ਰੰਤੂ ਆਪ ਤੋਂ ਹੀਣੇ ਅਤੇ ਨਿਤਾਣੇ ਦੇ ਉਲਟ ਹਥ ਉਠਾਉਣ ਤੋਂ ਸਿਖ ਨੂੰ ਵਰਜਿਆ ਗਿਆ ਹੈ । ਗੁਰੂ ਨਾਨਕ ਦੇਵ ਜੀ ਨੇ ਜਾਬਰ ਹਮਲਾਵਾਰ ਵਲੋਂ ਨਿਹਥੀ ਰਿਆਇਆ ਨੂੰ ਮਾਰੇ ਜਾਂਦੇ ਵੇਖ ਕੇ ਆਹ ਦਾ ਨਾਹਰਾ ਮਾਰਿਆ ਤੇ ਕਿਹਾ ਸੀ ।

ਜੇ ਸਕਤਾ ਸਕਤੇ ਕਉ ਮਾਰੇ ਤਾਂ ਮਨਿ ਰੋਸੁ ਨ ਹੋਈ

ਪਰ ਜੇ ਬਲਵਾਨ ਸ਼ੇਰ ਗਊਆਂ ਬੱਕਰੀਆਂ ਦੇ ਵਗ ਤੇ ਪੈ ਜਾਏ ਤਾਂ ਉਸ ਵਗ ਦਾ ਮਾਲਕ ਇਸ ਦੇ ਲਈ ਜਵਾਬ ਦੇਹ ਹੋਵੇਗਾ ।

ਸਕਤਾ ਸੀਂਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ

ਪੁਲਸ ਵਲੋਂ ਕੀਤੇ ਗਏ ਜ਼ੁਲਮ ਕਾਰਣ ਸਨ ਅਤਿਵਾਦੀਆਂ ਵਲੋਂ ਕੀਤੀਆਂ ਕਾਰਵਾਈਆਂ ਦੇ

ਸ੍ਰੀ **S. M. Sathananthan,** ਮੈਨੇਜਿੰਗ ਐਡੀਟਰ **Transatlantic India 15-12-83** ਨੂੰ ਲਿਖੀ **'Hindu, Sikh conflict in Punjab-Causes and cure'** ਨਾਮ ਦੇ ਟ੍ਰੈਕਟ ਦੀ ਭੂਮਿਕਾ ਵਿਚ ਲਿਖਦਾ ਹੈ : **'Sikh Leaders' claim that the recent killings of innocent Hindus in the bus, near the border were not committed by the Sikhs, appears to be credible and thoughtprovoking'** ਅਰਥਾਤ :—

ਸਿਖ ਮੁਖੀਆਂ ਦਾ ਇਹ ਦਾਹਵਾ ਕਿ ਪਿਛੇ ਜਹੇ ਸਰਹਦ ਨੇੜੇ ਬੇਦੋਸ਼ੇ ਹਿੰਦੂਆਂ ਨੂੰ ਬਸ ਵਿਚੋਂ ਉਤਾਰ ਕੇ ਕੀਤੇ ਕਤਲ ਸਿਖਾਂ ਨੇ ਨਹੀਂ ਕੀਤੇ ਮੰਨਣ ਯੋਗ ਤੇ ਹੋਰ ਸੋਧ ਦੇਣ ਵਾਲਾ ਹੈ ।

ਇਸ ਦੀ ਪੁਸ਼ਟੀ ਇਸ ਗੱਲ ਤੋਂ ਭੀ ਹੁੰਦੀ ਹੈ ਕਿ ਸਿਖਾਂ ਦੇ ਧਰਮ ਯੁੱਧ ਡਿਕਟੇਟਰ ਵਲੋਂ ਵਾਰ ਵਾਰ ਇਹ ਗੱਲ ਦੁਹਰਾਉਣ ਅਤੇ ਇਸ ਦੀ ਜੁਡੀਸ਼ਲ ਜਾਂਚ ਕਰਾਏ ਜਾਣ ਦੀ ਮੰਗ ਕੀਤੇ ਜਾਣ ਦੇ ਬਾਵਜੂਦ ਸਰਕਾਰ ਨੂੰ ਅਜੇਹੀ ਜਾਂਚ ਕਰਾਉਣ ਦਾ ਹੌਸਲਾ ਨਹੀਂ ਪਿਆ ਕਿਉਂਕਿ ਸਰਕਾਰ ਨੂੰ ਖੁਦ ਇਸ ਵਿਚ ਸ਼ੱਕ ਸੀ ।

ਮਿਤੀ 11-11-83 ਦੇ ਟ੍ਰੀਬਿਊਨ ਅਖਬਾਰ ਵਿਚ ਛਪੀ ਰਿਪੋਰਟ **(Discovery of Turbans)** ਤੋਂ ਡਾ: ਲਾਲਵਾਨੀ ਤੇ ਹੋਰ ਆਈਗਰ ਇਸ ਗੱਲ ਨੂੰ ਮੰਨ ਲੈਣਾ ਯੋਗ ਸਮਝਦਾ ਹਨ ਕਿ ਬਸ ਵਿਚੋਂ ਕੱਢ ਕੇ ਮਾਰੇ ਗਏ ਹਿੰਦੂ ਮੁਸਾਫਰਾਂ ਨੂੰ ਮਾਰਨ ਵਾਲੇ ਸਿਖ ਨਹੀਂ ਸਨ ਬਲਕਿ ਇਹ ਗੈਰ ਸਿਖ ਅਤਿਵਾਦੀ ਸਨ ਜਿਨਾਂ ਪਗਾਂ ਬੰਨੀਆਂ ਹੋਈਆਂ ਸਨ। ਸਿਖਾਂ ਦੇ ਭੇਸ ਵਿਚ ਬਦੇਸ਼ੀ ਏਜੰਟ ਹੋਣੇ ਵੀ ਸੰਭਵ ਸਨ ਜਿਥੋਂ ਤਕ ਸਿਖਾਂ ਦਾ ਸਵਾਲ ਹੈ,

ਸਰਬ ਹਿੰਦ ਕਾਂਗਰਸ ( i ) ਵਲੋਂ ਪ੍ਰਕਾਸ਼ਤ ਹੋਈ ਰਿਪੋਰਟ **'Conspiracy Exposed'** ਵਿਚ ਲਿਖਿਆ ਹੈ : (ਬ. ਹਵਾਲਾ ਇੰਡੀਅਨ ਐਕਸਪ੍ਰੈਸ 4 ਸਤੰਬਰ 84)

'Pakistani agents disguised as Sikhs were trained in Kasur area of Pakistan by a brigadier of Pakistan artillery regiment. These men, in, batches of 300 to 400 were given three to four months intensive training' Most of those trained in these camps and training Centres were smugglars proclaimed offenders and criminals......'

ਅਰਥਾਤ ਪਾਕਿਸਤਾਨੀ ਏਜੰਟਸ ਨੂੰ ਸਿਖ ਸਰੂਪ ਦੇ ਕੇ ਪਾਕਿਸਤਾਨ ਦੇ ਕਸੂਰ ਦੇ ਇਲਾਕੇ ਵਿਚ ਪਾਕਸਤਾਨੀ ਤੋਪਖਾਨੇ ਦੇ ਇਕ ਬਿਰਗੇਡੀਅਰ ਪਾਸੋਂ ਟਰੇਨਿੰਗ ਦਿਵਾਈ ਜਾਂਦੀ ਸੀ। ਇਥੇ ਤਿੰਨ ਤੋਂ ਚਾਰ ਸੌ ਬੰਦਿਆਂ ਦੇ ਇਕ ਇਕ ਗਰੋਹ ਨੂੰ ਤਿੰਨ ਤੋਂ ਚਾਰ ਮਹੀਨੇ ਸਰਬ ਪੱਖੀ ਟਰੇਨਿੰਗ ਦਿਵਾ ਕੇ ਇਨ੍ਹਾਂ ਨੂੰ ਪੰਜਾਬ ਜੰਮੂ ਤੇ ਰਾਜਸਥਾਨ ਦੇ ਸਰਹਦੀ ਜ਼ਿਲਿਆਂ ਵਿਚ ਅਮਲੀ ਕਾਰਵਾਈ ਕਰਨ **(to conduct operations)** ਭੇਜਿਆ ਜਾਂਦਾ ਸੀ। ਇਨਾਂ ਕੈਂਪਾਂ ਅਤੇ ਟਰੇਨਿੰਗ ਸੈਂਟਰਾਂ ਵਿਚ ਸਿਖਲਾਈ ਪਾਉਣ ਵਾਲੇ ਸਮਗਲਰ ਮੁਸ਼ਤਿਹਰੀ ਮੁਜ਼ਰਮ ਅਤੇ ਫੌਜਦਾਰੀ ਕਰਨ ਦੇ ਆਦੀ ਹੁੰਦੇ ਸਨ। ਅਜੇਹੇ ਟਰੇਨਿੰਗ ਕੈਂਪ ਗੁਜਰਾਂਵਾਲਾ ਜਿਲੇ ਵਿਚ ਅਤੇ ਰਹੀਮ ਯਾਰ ਖਾਨ, ਕਿਲਾ ਅਟਕ ਕਿਲਾਦਾਊਦ ਸ਼ੇਖੂਪੁਰੇ ਸ਼ਹਿਰ ਅਤੇ ਐਬਟਾਬਾਦ ਮਿਲਟਰੀ ਕਾਲਜ ਵਿਚ ਵੀ ਸਨ। ਜੈਸਾ ਕਿ ਅਸੀਂ ਪਹਿਲੇ ਭੀ ਲਿਖ ਚੁਕੇ ਹਾਂ ਬਸਾਂ ਵਿਚੋਂ ਉਤਾਰ ਕੇ ਜਾਂ ਹੋਰ

ਬਾਦੀਂ ਕਤਲ਼ ਹੋਏ ਹਿੰਦੂਆਂ ਦੇ ਕਾਤਲ ਇਹੋ ਸਿਖ ਸਰੂਪ ਰਖਦੇ ਅਤੇ ਪਾਕਿਸਤਾਨ ਅੰਦਰ ਸਿਖਲਾਈ ਲੈ ਹੋਏ ਮੁਸਲਮਾਨ ਹੀ ਸਨ ਜੋ ਪਕਿਸਤਾਨ ਤੋਂ ਭਾਰਤ ਅੰਦਰ ਹਿੰਦੂ ਸਿਖਾਂ ਵਿਚਾਲੇ ਪਾੜਾ ਪਾਉਣ ਲਈ ਭੇਜੇ ਜਾਂਦੇ ਸਨ ਜਿਸ ਦਾ ਇਕ ਸਬੂਤ ਕਾਗਰਸ ਦੀ ਆਪਣੀ ਪ੍ਰਕਾਸ਼ਤ ਕੀਤੀ ਉਕਤ ਰਿਪੋਰਟ ਹੈ ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭੀ ਆਪਣਾ ਅਤੇ ਆਪਣੇ ਸਾਜੇ ਖਾਲਸੇ ਦਾ ਕਰਮ ਇਨਾਂ ਸ਼ਬਦਾਂ ਅੰਦਰ ਵਰਨਣ ਕੀਤਾ ਸੀ :

ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲਿ ਉਪਾਰਨ

ਗੁਰੂ ਜੀ ਦੇ ਸਮੇਂ ਅਤੇ ਉਨਾਂ ਤੋਂ ਪਿਛੋਂ ਭੀ ਸਿਖਾਂ ਨੇ ਗੁਰੂ ਜੀ ਦੇ ਇਸ ਆਦੇਸ਼ ਤੇ ਆਪਣੀ ਜਾਨ ਨਾਲ ਪਹਿਰਾ ਦਿਤਾ ਹੈ । ਇਨਾ ਗੱਲਾਂ ਦਾ ਸਬੂਤ ਸਮੇਂ ਦੇ ਇਤਿਹਾਸਕਾਰਾਂ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਵਸੂਕਾ ਨਵੀਸ ਕਾਜ਼ੀ ਨੂਰ ਮੁਹੰਮਦ ਦੀਆਂ ਲਿਖਤਾਂ ਤੋਂ ਮਿਲ ਜਾਂਦਾ ਹੈ । ਸਾਡਾ ਇਹ ਕੁਝ ਲਿਖਣ ਦਾ ਭਾਵ ਸਿਖਾਂ ਉਤੇ ਨਿਹੱਥੇ ਤੇ ਬੇਦੋਸ਼ੇ ਹਿੰਦੂਆਂ ਦੇ ਕਤਲ ਦਾ ਦੋਸ਼ ਦੇਣਾ ਉਨਾਂ ਨਾਲ ਓਨੀ ਹੀ ਬੇਇਨਸਾਫੀ ਹੈ ਜਿਤਨੀ ਸਿਖ ਇਕ ਵਖਰੀ ਕੌਮ ਕਹਿਣ ਵਾਲੇ ਹਰ ਸਿਖ ਨੂੰ ਖਾਲਿਸਤਾਨੀ ਜਾਂ ਵੱਖਵਾਦੀ ਕਹਿਣਾ । ਜ਼ਰਾ ਸੋਚਣ ਦੀ ਗੱਲ ਹੈ ਕਿ ਅਜ਼ਾਦੀ ਉਪ੍ਰੰਤ 30-32 ਸਾਲ ਸਿਖਾਂ ਨੇ ਵੱਖਰੀ ਕੌਮ ਹੋਣ ਦੀ ਅਵਾਜ਼ ਨ ਉਠਾਈ ਅਤੇ ਹੁਣ ਤਿੰਨ ਚਾਰ ਸਾਲ ਤੋਂ ਹੀ ਇਉਂ ਕਹਿਣਾ ਸ਼ੁਰੂ ਕੀਤਾ ਹੈ ਤਾਂ ਇਸ ਦਾ ਕੋਈ ਕਾਰਨ ਹੋਏਗਾ ।

ਇਹ ਕਾਰਨ ਡਾਕਟਰ K. T. Lalvani (London) ਅਤੇ S. Raghunath Iyengar ਦੇ An Independent Study of Hindu-Sikh Conf ict in Punjab ਦੇ ਲੇਖ ਵਿਚ ਹੇਠ ਲਿਖੇ ਸ਼ਬਦਾਂ ਵਿਚ ਲਭਦਾ ਹੈ

'Anti-Sikh policies and activities of Arya-Samaj are responsible for alienating the Sikhs from Hindu society and pushing more Sikhs into saying that they are not Hindus...............

Hindus alienated themselves from the Sikhs by adopting the Hindi language of which the majority then had little knowledge if any. This unfortunate development saw the beginning of friction between tha two communities

The support of the Nirankari movement by the Arya Samaj was a deliberate move against the Sikh religion'

'ਆਰੀਆ ਸਮਾਜ ਦੀਆ ਸਿਖ ਵਿਰੋਧੀ ਨੀਤੀਆਂ ਅਤੇ ਕਾਰਵਾਈਆਂ ਜ਼ਿਮੇਵਾਰ ਹਨ ਸਿਖਾਂ ਨੂੰ ਹਿੰਦੂ ਸੋਸਾਇਟੀ ਤੋਂ ਦੂਰ ਕਰਨ ਅਤੇ ਉਨਾਂ ਵਿਚੋਂ ਹੋਰ ਸਿਖਾਂ ਨੂੰ ਇਹ ਕਹਿਣ ਲਈ ਮਜਬੂਰ ਕਰਨ ਦੇ ਕਿ ਉਹ ਹਿੰਦੂ ਨਹੀਂ ਹਨ ।

ਹਿੰਦੂਆਂ ਨੇ ਆਪਣੀ ਮਾਤ ਭਾਸ਼ਾ ਹਿੰਦੀ ਜਿਸ ਦੀ ਉਨਾਂ ਵਿਚੋਂ ਬਹੁਤਿਆਂ ਨੂੰ ਜਾਣ ਪਛਾਣ ਵੀ ਨਹੀਂ ਸੀ, ਅਖਤਿਆਰ ਕਰਕੇ ਆਪਣੇ ਆਪ ਨੂੰ ਸਿਖਾਂ ਤੋਂ ਨਿਖੇੜ ਲਿਆ । ਇਨਾਂ ਦੋਹਾਂ ਹਿੰਦੂ ਅਤੇ ਸਿਖਾਂ ਵਿਚ ਪਾੜਾ ਪੈਣਾ ਅਰੰਭ ਹੋਇਆ ਹੈ ਇਸ ਮੰਦਭਾਗੀ ਫੇਲ, ਤੋਂ ।

ਫਿਰ ਆਰੀਆ ਸਮਾਜ ਵਲੋਂ ਸਿਖ ਧਰਮ ਦੇ ਵਿਰੁਧ ਨਿਰੰਕਾਰੀ ਲਹਿਰ ਦੀ ਪਿੱਠ ਪੂਰਣ ਦਾ ਕਰਤਵ ਇਕ ਸੋਚੀ ਸਮਝੀ ਜਾਣ ਬੁਝ ਕੇ ਕੀਤੀ ਹਰਕਤ ਸੀ । **Sunday Calcutta** ਦੇ ਮਿਤੀ 4 ਅਕਤੂਬਰ 1981 ਅਨੁਸਾਰ ਅੰਮਿਰਤਸਰ ਵਿਚ 29 ਜੂਨ 1981 ਨੂੰ ਹਿੰਦੂਆਂ ਵਲ ਉਨਾਂ ਦੇ ਇਕ ਜਲੂਸ ਅੰਦਰ ਲਾਏ ਨਾਹਰੇ ਕਿ 'ਕਛ ਕੰਘਾ ਤੇ ਕਿਰਪਾਨ, ਸਭ ਨੂੰ ਭੇਜੋ ਪਾਕਿਸਤਾਨ' ਅਤੇ 'ਸਿਰ ਤੇ ਪਗੜੀ ਰਹਿਣ ਨਹੀਂ ਦੇਣੀ ਮੂੰਹ ਤੇ ਮੱਖੀ ਬਹਿਣ ਨਹੀਂ ਦੇਣੀ ਸਿਖਾਂ ਲਈ ਵਿਸੇਸ਼ ਚੈਲਿੰਜ ਤੋਂ ਘਟ ਨਹੀਂ ਸੀ । ਦੂਜਾ ਕਾਰਨ ਹੈ ਦੇਸ਼ ਦੀ ਸਰਕਾਰ ਦਾ ਸਿਖਾਂ ਪ੍ਰਤੀ ਰਵਈਆ ਅਤੇ ਸਿਖ ਨੂੰ ਮੱਲੋ ਮੱਲੀ ਹਿੰਦੂ ਦੀ ਇਕ ਸੰਪਰਦਾ ਨਿਰੂਪਣ ਦਾ ਕਰੱਤਵ । ਹਰ ਗੱਲ ਨੂੰ ਉਸ ਦੇ ਪਿਛੋਕੜ ਵਿਚ ਜੋਖਣਾ ਜਾਂਚਣਾਂ ਚਾਹੀਦਾ ਹੈ ਤਾਂ ਹੀ ਉਸ ਦੀ ਸਹੀ ਤਸਵੀਰ ਚਿਤਰੀ ਕਹੀ ਜਾ ਸਕਦੀ ਹੈ ।

ਸਿਖਾਂ ਦੇ ਧਰਮ ਯੁੱਧ ਨਾਮ ਦਾ ਮੋਰਚਾ 4 ਅਗਸਤ 1982 ਤੋਂ ਸ਼ੁਰੂ ਹੋ ਕੇ ਸਿਖਾਂ ਦੀ ਅੰਗਰੇਜ਼ ਕਾਲ ਸਮੇਂ ਅਰੰਭ ਹੋਈ ਅਗੋਂ ਹਥ ਨਾ ਉਠਾਉਣ ਦੀ ਪਰੰਪਰਾ ਅਨੁਸਾਰ ਪੁਰ ਅਮਨ ਚਲਦਾ ਆ ਰਿਹਾ ਸੀ ਅਤੇ ਕਹਿ ਨਹੀਂ ਸਕਦੇ ਇਹ ਕਿਤਨਾ ਸਮਾਂ ਹੋਰ ਇਉਂ ਹੀ ਚਲਿਆ ਜਾਂਦਾ, ਪਰ ਬਜਾਏ ਇਸ ਦੇ ਕਿ ਸਰਕਾਰ ਸਿਖਾਂ ਅਤੇ ਪੰਜਾਬ ਦੀਆਂ ਹੱਕੀ ਮੰਗਾਂ ਨੂੰ ਹਮਦਰਦਾਨਾ ਵਿਚਾਰਦੀ ਇਸ ਨੇ ਮੋਰਚੇ ਨੂੰ ਅਤਿਵਾਦੀਆਂ

ਦੀਆਂ ਘਿਣਉਣੀਆਂ ਅਤੇ ਕਈ ਫਰਜ਼ੀ ਕਾਰਵਾਈਆਂ ਨਾਲ ਜੋੜਨਾ ਸ਼ੁਰ ਕਰ ਦਿਤਾ ਅਤੇ ਉਸ ਦੀ ਆੜ ਹੇਠ ਚੰਦੋ ਕਲਾਂ, ਚੌਕ ਮਹਿਤਾ ਪਾਣੀਪਤ ਕਰਨਾਲ ਆਦਿ ਥਾਵਾਂ ਤੇ ਕਈ ਸਿਖਾਂ ਦਾ ਖੂਨ ਤੇ ਬੇਪਤੀ ਹੀ ਨਹੀਂ ਕਰਵਾਈ ਸਗੋਂ ਸਿਖ ਧਰਮ ਦੀ ਤੌਹੀਨ ਕਰਨ ਲਈ ਸਿਖ ਮੁਸਾਫਰਾਂ ਨੂੰ ਬਸਾਂ ਤੇ ਗੱਡੀਆਂ ਤੋਂ ਉਤਾਰਕੇ ਉਨਾਂ ਦੀਆਂ ਦਾੜੀਆਂ ਤੇ ਮੁਛਾਂ ਮੂੰਨ ਕੇ ਸਿਖਾਂ ਦੀ ਅਣਖ ਨੂੰ ਸਿਧਾ ਚੈਲੰਜ ਕੀਤਾ। ਅਗਰ ਮੰਨ ਵੀ ਲਿਆ ਜਾਵੇ ਕਿ ਕਿਸੇ ਮਨਚਲੇ ਸਿਖ ਸਰੂਪ ਰਖਦੇ ਬੰਦੇ ਨੇ ਕਿਸੇ ਹਿੰਦੂ ਨੂੰ ਮਾਰਨ ਦੀ ਮਾੜੀ ਹਰਕਤ ਕੀਤੀ ਵੀ ਸੀ ਜੋ ਕਿ ਖੋਜ ਦੀ ਮੁਥਾਜ ਹੈ, ਤਾਂ ਸਰਕਾਰ ਦਾ ਇਹ ਕੰਮ ਨਹੀਂ ਸੀ ਕਿ ਖੂਨ ਨਾਲ ਖੂਨ ਧੋਂਦੀ ਜੈਸਾ ਕਿ ਹਰਿਆਣਾ ਸਰਕਾਰ ਪਾਸੋਂ ਪਾਣੀਪਤ ਤੇ ਕਰਨਾਲ ਵਿਚ ਕਰਾਇਆ ਗਿਆ। ਇਨਾਂ ਥਾਈਂ ਜੋ ਕੁਝ ਹੋਇਆ ਪੁਲੀਸ ਅਫਸਰਾਂ ਤੇ ਫੋਰਸ ਦੀ ਹਾਜ਼ਰੀ ਵਿਚ ਹੋਇਆ। ਅਤੇ ਇਹ ਕੁਝ ਹੁੰਦਾ ਵੇਖਦੇ ਹੋਇ ਉਹ 'ਟਸ ਤੋਂ ਮਸ ਨਹੀਂ ਹੋਏ ।

ਸਿਖਾਂ ਦਾ ਧਰਮ ਯੁੱਧ ਮੋਰਚਾ ਆਪਣੀ ਪੂਰੀ ਅਦਮ ਤਸ਼ਦੱਦ ਪਰੰਪਰਾ ਨੂੰ ਕਾਇਮ ਰਖਦਾ ਹੋਇਆ 4 ਅਗਸਤ 1982 ਤੋਂ ਅਖੀਰ ਮਈ1984 ਤਕ ਚਲਦਾ ਰਿਹਾ। ਮੋਰਚੇ ਦੇ ਰਸਤਾ ਰੋਕੂ , ਰੇਲ ਰੋਕੂ, ਅਤੇ ਕੰਮ ਰੋਕੂ ਪ੍ਰੋਗ੍ਰਾਮ ਭੀ ਲੰਘੇ ਜ਼ਿਨਾਂ ਨੂੰ ਅਸਫਲ ਬਣਾਉਣ ਹਿਤ ਸਰਕਾਰ ਨੇ ਕਈ ਹਰਬੇ ਵਰਤੇ, ਕਈਆਂ ਦੀਆਂ ਜਾਂਨਾ ਵੀ ਗਈਆ ਅਤੇ ਇਕ ਸਾਲ ਅਤੇ ਦਸ ਮਹੀਨੇ ਦੇ ਸਮੇਂ ਅੰਦਰ ਦੋ ਲਖ ਸਿਖਾਂ ਨੇ ਗਿਰਿਫਤਾਰੀਆਂ ਦਿਤੀਆਂ ਪ੍ਰਤੂੰ ਸਰਕਾਰ ਆਪਣੇ ਹਠਤੋਂ ਪਿਛੋਂ ਨਹੀਂ ਹਟੀ, ਸਗੋਂ ਇਸ ਨਿਰੋਲ ਪੁਰਅਮਨ ਮੋਰਚੇ ਨੂੰ ਅਤਿਵਾਦੀਆ ਦੇ ਕਰਤਵਾਂ ਨਾਲ ਜੋੜਨ ਦੇ ਯਤਨ ਕੀਤੇ।

ਸ੍ਰਕਾਰ ਦੀ ਅਜੇਹੀ ਨੀਤੀ ਕਾਰਨ ਹੀ ਇਸ 'ਧਰਮ ਯੁੱਧ' ਨਾਮ ਦੇ ਮੋਰਚਾ ਨੂੰ ਲਟਕਦੇ ਲਗਪਗ ਦੋ ਸਾਲ ਹੋ ਗਏ ਸਨ ਅਤੇ ਮੋਰਚੇ ਵਿਚ ਭਾਗ ਲੈਣ ਵਾਲਿਆਂ ਦੇ ਸਬਰ ਦਾ ਪਿਆਲਾ ਭੀ ਨਕਾਨਕ ਭਰ ਚੁਕਾ ਸੀ। ਮੋਰਚਾ ਡਿਕਟੇਟਰ ਭੀ ਇਸ ਬਾਰੇ ਕੋਈ ਅਖੀਰਲਾ ਕਦਮ ਚੁਕਣ ਲਈ ਮਜਬੂਰ ਹੋਇਆ ਮਹਿਸੂਸ ਕਰਦਾ ਸੀ। ਸੋ ਡਿਕਟੇਟਰ ਵਲੋਂ ਸ੍ਰਕਾਰ ਨਾਲ ਮੁਕੰਮਲ ਨਾ ਮਿਲਵਰਤਨ ਕਰਨ ਦਾ ਏਲਾਨ ਕਰਦੇ ਹੋਏ 3 ਜੂਨ ਤੋਂ ਸਾਰੇ ਸਿਖਾਂ ਨੂੰ ਸ੍ਰਕਾਰ ਨਾਲ ਲੈਣ ਦੇਣ ਤੇ ਹੋਰ ਵਰਤਣ ਵਿਹਾਰ ਬੰਦ ਕਰਨ ਅਥਵਾ ਕੋਈ ਟੈਕਸ ਮਾਮਲਾ ਆਬੀਆਨਾ, ਬਿਜਲੀ ਦੇ ਬਿਲ, ਕਰਜੇ ਦੀਆਂ ਕਿਸ਼ਤਾਂ ਆਦ ਨ ਦੇਣ ਅਤੇ ਪੰਜਾਬ ਵਿਚੋਂ ਜਿਣਸ-ਕਣਕ

ਚਾਵਲ ਆਦਿ ਬਾਹਰ ਦੂਜੇ ਸੂਬਿਆਂ ਨੂੰ ਭੇਜਣ ਨੂੰ ਰੋਕਣ ਦੇ ਏਲਾਨ ਕੀਤੇ ਗਏ। ਸ਼ਰਧਾ ਡਿਕਟੇਟਰ ਦੇ ਇਸ ਏਲਾਨ ਨੇ ਸਰਕਾਰ ਦਾ ਪਾਰਾ ਹੋਰ ਉਪਰ ਚੜ੍ਹਾ ਦਿਤਾ ਅਤੇ 2 ਜੂਨ ਨੂੰ ਸਰਕਾਰ ਨੇ ਫੌਜ ਬੁਲਾ ਲਈ।

ਜਿਵੇ ਪਿਛੇ ਦੱਸਿਆ ਗਿਆਂ ਹੈ ਕਤਲ, ਡਾਕੇ ਲੁਟਮਾਰ ਜਾਂ ਖੋਹ ਮੋਹ ਦੀ ਜੋ ਵੀ ਵਾਰਦਾਤ ਹੋਈ, ਭਾਵੇਂ ਇਹ ਸਮਾਜ ਵਿਰੋਧੀ ਕਿਸੇ ਸ੍ਰੇਣੀ ਦੇ ਬੰਦਿਆਂ ਜਾਂ ਸ਼ਖਸੀ ਤੌਰ ਕਿਸੇ ਮਨੁਖ ਜਾਂ ਮਨੁਖਾਂ ਦੇ ਟੋਲੇ ਨੇ ਕੀਤੀਆਂ ਸਭ ਨੂੰ ਅਤਿਵਾਦੀ ਸਿਖਾਂ ਦੇ ਨਾਮ ਨਾਲ ਜੋੜਿਆ ਗਿਆ ਅਤੇ ਨਾਲ ਹੀ ਇਨ੍ਹਾਂ ਸਾਰਿਆ ਦਾ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅਤੇ ਇਸ ਨਾਲ ਸਬੰਧਤ ਇਮਾਰਤਾ ਅੰਦਰ ਛੁਪਿਆ ਹੋਣਾ ਦਸਿਆ ਗਿਆ ਅਤੇ ਸੰਤ ਜਰਨੈਲ ਸਿੰਘ ਭਿੰਡਰਾ ਵਾਲੇ ਜੋ ਸਿਖਾਂ ਦੀ ਦਮਦਮੀ ਟਕਸਾਲ ਦੇ ਵਰਤਮਾਨ ਅਤੇ ਚੋਥਵੇ ਮੁਖੀ ਸਨ। (ਦਮਦਮੀ ਟਕਸਾਲ ਦੇ ਪਹਿਲੇ ਮੁਖੀ ਬਾਬਾ ਦੀਪ ਸਿੰਘ ਜੀ ਸ਼ਹੀਦ ਸਨ ਜੋ ਅਹਿਮਦ ਸ਼ਾਹ ਅਬਦਾਲੀ ਵਲੋਂ ਹਰਿ ਮੰਦਰ ਸਾਹਿਬ ਦੇ ਢਾਹੇ ਅਤੇ ਅੰਮ੍ਰਿਤ ਸੱਵਰ ਦੇ ਪੂਰੇ ਜਾਣ ਸਮੇਂ ਦੁਸ਼ਮਨ ਦੀਆਂ ਫੌਜਾਂ ਨਾਲ ਲੋਹਾ ਲੈਂਦੇ ਹੋਇ ਸ੍ਰੋਵਰ ਦੀ ਪਾਰਕਰਮਾ ਵਿਚ ਸ਼ਹੀਦ ਹੋਇ ਸਨ ਜਿਥੇ ਉਨਾਂ ਦੀ ਯਾਦਗਾਰ ਕਾਇਮ ਕੀਤੀ ਗਈ ਹੋਈ ਹੈ) ਅਤੇ ਆਪਣੇ ਸਿਖ਼ਾਂ ਸਮੇਤ ਜੋ ਦਰਬਾਰ ਸਾਹਿਬ ਕਮਪਲੈਕਸ ਅੰਦਰ ਪਹਿਲੋਂ ਗੁਰੂ ਨਾਨਕ ਨਿਵਾਸ ਅਤੇ ਪਿਛੋਂ ਸ੍ਰੀ ਅਕਾਲ ਤਖਤ ਸਾਹਿਬ ਰਹਿੰਦੇ ਸਨ ਨੂੰ ਇਥੇ ਛੁਪੇ ਅਤਿਵਾਦੀਆਂ ਦਾ ਹੈਡ ਗਰਦਾਨਿਆ ਗਿਆ। ਸੰਤ ਜਰਨੈਲ ਸਿੰਘ ਅਤੇ ਉਨ੍ਹਾਂ ਦੇ ਪਰਸਨਲ ਬਾਡੀਗਾਰਡ ਦੇ ਕਈ ਸਿਖਾਂ ਨੂੰ ਗਿਆਨੀ ਜੈਲ ਸਿੰਘ ਦੇ ਪੰਜਾਬ ਦਾ ਚੀਫ ਮਨਿਸਟਰ ਹੋਣ ਸਮੇਂ ਕਈ ਸ਼ਸਤਰਾਂ (fire arms) ਦੇ ਲਾਇਸੈਂਸ ਮਿਲੇ ਹੋਏ ਸਨ। ਇਹ ਬਾਡੀ ਗਾਰਡ ਸਮੇਤ ਆਪਣੇ ਲਾਇਸੈਂਸਦਾਰ ਸ਼ਸਤਰਾਂ ਦੇ ਸੰਤ ਭਿੰਡਰਾਂਵਾਲੇ ਦੇ ਨਾਲ ਰਹਿੰਦੇ ਸਨ। ਸਰਕਾਰ ਦਾ ਇਹ ਨਿਸਚਾ ਸੀ ਕਿ ਅਤਿਵਾਦੀ ਸਿਖਾਂ ਨੂੰਸੰਤ ਭਿੰਡਰਾਂ ਵਾਲੇ ਦੀ ਸਹਿ ਪ੍ਰਾਪਤ ਸੀ ਅਤੇ ਉਨ੍ਹਾਂ ਦੀ ਆ-ਗਿਆ ਅਧੀਨ ਉਹ ਵਾਰਦਾਤਾਂ ਕਰਦੇ ਅਤੇ ਦਰਬਾਰ ਸਾਹਿਬ ਕੰਪਲੈਕਸ ਅੰਦਰ ਛੁਪੇ ਰਹਿੰਦੇ ਸਨ, ਚੁਨਾਂਚਿ ਮੰਗ ਹੋਣ ਤੇ ਸਰਕਾਰ ਵਲੋਂ ਏਥੇ ਛੁਪੇ ਅਤਿਵਾਦੀਆਂ ਦੀ ਇਕ ਫਹਿਰਿਸਤ ਵੀ ਦਿਤੀ ਗਈ ਦਸੀ ਜਾਂਦੀ ਹੈ, ਜਿਸ ਦੀ ਸੂਚਨਾ ਕੇਂਦਰੀ ਹੋਮ-ਮਨਿਸਟਰ ਸ੍ਰੀ ਸੇਠੀ ਨੇ ਲੋਕ ਸਭਾ ਨੂੰ ਦੇਂਦੇ ਹੋਇ ਇਨਾਂ ਦੀ ਗਿਣਤੀ ਚਾਲੀ ਦਸੀ ਸੀ।

ਸ੍ਰਕਾਰ ਵਲੋਂ ਇਨਾਂ ਦੀ ਗ੍ਰਿਫਤਾਰੀ ਲਈ ਦਰਬਾਰ ਸਾਹਿਬ ਦੇ ਦੁਆਲੇ ਪੰਜਾਬ ਪੁਲੀਸ ਸੀ. ਆਰ. ਪੀ. ਅਤੇ ਬੀ. ਐਸ. ਐਫ. ਦੀਆਂ ਕਈ ਕੰਪਨੀਆਂ ਲਗਾ ਕੇ ਇਸ ਦੀ ਹਰ ਕੋਨਿਉ ਨਾਕਾ ਬੰਦੀ ਕੀਤੀ ਹੋਈ ਸੀ ਤੇ ਦਰਬਾਰ ਸਾਹਿਬ ਨੂੰ ਜਾਂਦੇ ਆਉਂਦੇ ਹਰ ਮਨੁੱਖ ਦੀ ਚੰਗੀ ਤਰਾਂ ਵੇਖ ਭਾਲ ਕੀਤੀ ਜਾਂਦੀ ਸੀ ਤਾਂ ਕਿ ਅਤਿ ਵਾਦੀਆਂ ਦਾ ਅੰਦਰ ਆਉਣਾ ਜਾਣਾ ਚੈਕ ਹੋ ਸਕੇ, ਪਰ ਇਤਨਾ ਕੁਝ ਹੁੰਦੇ ਹੋਇ ਵੀ ਸਾਰੇ ਪੰਜ਼ਾਬ ਭਰ ਵਿਚ ਵਾਰਦਾਤਾਂ ਉਵੇਂ ਹੋ ਰਹੀਆ ਸਨ, ਜੋ ਇਸ ਗਲ ਦਾ ਸਬੂਤ ਹੈ ਕਿ ਜੇ ਅਤਿ ਵਾਦੀ ਦਰਬਾਰ ਸਾਹਿਬ ਅੰਦਰ ਛੁਪੇ ਸਨ ਤਾਂ ਬਾਹਰ ਹੋ ਰਹੀਆਂ ਵਾਰਦਾਤਾਂ ਲਈ ਉਹ ਜ਼ਿਮੇਵਾਰ ਨਹੀਂ ਹੋ ਸਕਦੇ ਸਨ, ਜਾਂ ਵਾਰਦਾਤਾਂ ਕਰਨ ਵਾਲੇ ਛੁਪਣ ਵਾਸਤੇ ਦਰਬਾਰ ਸਹਿਬ ਨਹੀਂ ਸਨ ਆਉਂਦੇ, ਜਾਂ ਸ੍ਰਕਾਰੀ ਅਧਕਾਰੀ ਪੁਲੀਸ, ਸੀ. ਆਰ. ਪੀ. ਅਤੇ ਬੀ. ਐਸ. ਐਫ. ਦੇ ਉਥੇ ਲਗਾਏ ਆਦਮੀ ਵਾਰਦਾਤ ਕਰਕੇ ਇਥੇ ਛੁਪਣ ਆਏ ਜਾਂ ਏਥੋਂ ਨਿਕਲ ਕੇ ਵਾਰਦਾਤਾਂ ਕਰਨ ਜਾਂਦੇ ਅਤਿਵਾਦੀਆਂ ਨਾਲ ਮਿਲੇ ਹੋਏ ਸਨ। ਇਕ ਹੋਰ ਸੋਚਣ ਵਾਲੀ ਗਲ ਇਹ ਭੀ ਹੈ ਕਿ ਹੁਣ ਜਦੋਂ ਸਰਕਾਰ ਨੇ ਦਰਬਾਰ ਸਹਿਬ ਅੰਦਰ ਛੁਪੇ ਅਤਿਵਾਦੀਆਂ ਦਾ ਸਫਾਇਆ ਕਰ ਦਿਤਾ ਹੈ ਅਥਵਾ ਸਾਰੇ ਮਾਰ ਦਿਤੇ ਜਾਂ ਫੜ ਲਏ ਹਨ ਤਾਂ ਹੁਣ ਵਾਰਦਾਤਾਂ ਨਹੀ ਹੋਣੀਆਂ ਚਾਹੀਦੀਆਂ। ਸਰਕਾਰ ਵਲੋਂ ਅੰਮ੍ਰਿਤਸਰ ਵਿਚ ਜੂਨ ਦੇ ਪਹਿਲੇ ਹਫਤੇ ਕੀਤੀ ਕਾਰਵਾਈ ਉਪਰੰਤ ਵਾਰਦਾਤਾਂ ਹੁੰਦੇ ਜਾਣਾ ਇਸ ਗਲ ਦਾ ਸਬੂਤ ਹੈ ਕਿ ਜਾਂ ਤਾਂ ਅਤਿਵਾਦੀ ਅੰਦਰ ਸਨ ਹੀ ਨਹੀ ਅਤੇ ਉਨਾਂ ਛੁਪਣ ਲਈ ਘੁਰਣੇ ਆਪੋ ਆਪ ਬਾਹਰ ਹੀ ਬਣਾਏ ਹੋਏ ਸਨ ਜਿਥੋਂ ਹਨੇਰੇ ਸਵੇਰੇ ਨਿਕਲ ਕੇ ਉਹ ਹੁਣ ਵੀ ਵਾਰਦਾਤਾਂ ਕਰ ਰਹੇ ਹਨ ਜਾਂ ਜੇ ਅਤਿਵਾਦੀ ਅੰਦਰ ਸਨ ਤਾਂ ਸਰਕਾਰ ਉਨਾਂ ਨੂੰ ਮਾਰਨ ਜਾਂ ਫੜ ਲੈਣ ਵਿਚ ਸਫਲ ਨਹੀ ਹੋਈ

ਡਾਕਟਰ ਲਾਲਵਾਨੀ ਅਤੇ ਐਸ ਆਇੰਗਰ ਆਪਣੀ ਕੀਤੀ ਪੜਤਾਲ ਵਿਚ ਲਿਖਦੇ ਹਨ।

Akalis have always maintained that they are not shielding any criminals in gurdwara. This now seems to be substantiated by the recent statement from the Inspector

general of Police P. S. Bhinder saying there was no clear proof with government that the men wanted by the Police were hiding in gurdwaras including the golden Temple Complex',

(Ref. An Independent Study of Hindu-Sikh conflict)

ਅਕਾਲੀ ਹਮੇਸ਼ਾਂ ਕਹਿੰਦੇ ਰਹੇ ਹਨ ਕਿ ਉਨ੍ਹਾਂ ਨੇ ਬਦਮਾਸ਼ਾਂ ਨੂੰ ਗੁਰਦਵਾਰਿਆਂ ਅੰਦਰ ਹਰਗਿਜ਼ ਪਨਾਹ ਨਹੀ ਦਿਤੀ ਇਸ ਗਲ ਦੀ ਪੁਸ਼ਟੀ ਪੀ ਐਸ ਭਿੰਡਰ ਇਨਸ-ਪੈਕਟਰ ਜਨਰਲ ਪੁਲੀਸ ਵਲੋਂ ਪਿਛੇ ਜਿਹੇ ਦਿਤੇ ਉਸ ਬਿਆਨ ਤੋਂ ਹੀ ਹੋ ਜਾਂਦੀ ਹੈ, ਜਿਸ ਵਿਚ ਉਸ ਨੇ ਕਿਹਾ ਹੈ ਕਿ ਸਰਕਾਰ ਪਾਸ ਇਸ ਗੱਲ ਦਾ ਕੋਈ ਸਬੂਤ ਨਹੀ ਕਿ ਗੁਰਦਵਾਰਿਆਂ ਅੰਦਰ ਸਮੇਤ ਦਰਬਾਰ ਸਹਿਬ ਕੰਪਲੈਕਸ ਅੰਮ੍ਰਿਤਸਰ ਦੇ ਅਜਿਹੇ ਕੋਈ ਆਦਮੀ ਛੁਪੇ ਹੋਏ ਹਨ ਜਿਨਾਂ ਦੀ ਪੁਲਿਸ ਨੂੰ ਤਲਾਸ਼ ਹੈ।

ਖੈਰ, ਹਾਲਾਤ ਕੁਝ ਭੀ ਹੋਣ, ਸ੍ਰਕਾਰ ਨੂੰ ਇਹ ਯਕੀਨ ਸੀ ਕਿ ਦਰਬਾਰ ਸਾਹਿਬ ਕੰਪਲੈਕਸ ਅੰਦਰ ਅਤਿਵਾਦੀ ਛੁਪੇ ਹੋਏ ਸਨ ਜਿਨਾਂ ਦੀ ਗਿਣਤੀ ਸ੍ਰਕਾਰ ਅਨੁਸਾਰ ਚਾਲੀ ਸੀ ਜਿਨਾਂ ਨੂੰ ਅੰਦਰੋਂ ਕਢਣ ਅਤੇ ਫੜ ਲੈਣ ਵਾਸਤੇ ਸੀ. ਆਰ. ਪੀ., ਬੀ. ਐਸ. ਐਫ. ਅਤੇ ਪੋਲੀਸ ਦੀਆਂ ਕਈ ਕੰਪਨੀਆਂ ਲਗੀਆਂ ਹੋਈਆਂ ਸਨ ਜਿਨਾਂ ਨੇ ਸਭ ਪਾਸਿਆਂ ਤੋਂ ਦਰਬਾਰ ਸਾਹਿਬ ਦੀ ਨਾਕਾਬੰਦੀ ਕੀਤੀ ਹੋਈ ਸੀ ਜੋ ਕਈ ਮਹੀਨੇ ਰਹੀ, ਪਰ ਉਨਾਂ ਕਿਸੇ ਅਤਿਵਾਦੀ ਨੂੰ ਦਰਬਾਰ ਸਾਹਿਬ ਅੰਦਰੋ ਨਿਕਲਦੇ ਜਾਂ ਬਾਹਰ ਤੋਂ ਅੰਦਰ ਆਉਂਦੇ ਜਾਂਦੇ ਨ ਵੇਖਿਆ, ਨ ਫੜਿਆ ਪਰ ਇਸ ਤੇ ਵੀ ਸ੍ਰਕਾਰ ਦਾ ਸਹੁ ਨ ਭਰਿਆ ਅਤੇ ਉਸ ਨੇ 2 ਜੂਨ 1984 ਨੂੰ ਕੰਪਲੈਕਸ ਦਾ ਚਾਰਜ ਫੌਜ ਨੂੰ ਦੇ ਦਿਤਾ ਜਿਸ ਵਿਚ ਚਾਰ ਫੌਜੀ ਕੋਰਾਂ ਨੰ: 1,2,10,11 ਅਥਵਾ 12 ਬਟੈਲੀਅਨਾਂ ਸਮੇਤ ਇਕ ਤੋਪ ਖਾਨੇ ਜਿਸ ਨਾਲ 24 ਟੈਂਕ ਭੇਜੇ ਗਏ ਦਸੇ ਜਾਂਦੇ ਸਨ। ਇਨਾ ਦੀ ਸਹਾਇਤਾ ਲਈ ਵਿਸ਼ੇਸ਼ ਹੈਲੀਕਾਪਟਰ ਵੀ ਮੁਹੀਆ ਕੀਤੇ ਗਏ। 3 ਜੂਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਗੁਰਪੁਰਬ ਸੀ ਜਿਸ ਅਵਸਰ ਤੇ ਹਮੇਸ਼ਾ ਵਾਂਙ ਬਹੁਤ ਸਾਰੇ ਸਿਖ ਮਾਈ ਭਾਈ ਦੂਰ ਨੇੜਿਉਂ (ਗੈਰ ਜ਼ਿਲਿਆਂ ਤੋਂ ਭੀ) ਦਰਬਾਰ ਸਾਹਿਬ ਪੁਜੇ

ਹੋਏ ਸਨ ਅਤੇ ਸੰਬੰਧਤ ਇਮਾਰਤਾਂ ਯਥਾ ਗੁਰੂ ਰਾਮਦਾਸ ਸਰਾਏ, ਅਕਾਲ ਨਿਵਾਸ ਗੁਰੂ ਨਾਨਕ ਨਿਵਾਸ, ਮੰਜੀ ਸਾਹਿਬ, ਗੁਰੂ ਰਾਮਦਾਸ ਲੰਗਰ ਅਤੇ ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਵਾਲੀਆ ਪ੍ਰਕਰਮਾ ਯਾਤਰੂਆਂ ਨਾਲ ਭਰੀਆਂ ਹੋਈਆਂ ਸਨ। ਸ੍ਰਕਾਰ ਨੂੰ ਡਰ ਸੀ ਕਿ ਦਰਬਾਰ ਸਹਿਬ ਨੂੰ ਫੌਜੀ ਪਹਿਰੇ ਹੇਠ ਲਿਆਏ ਜਾਣ ਦੀ ਖ਼ਬਰ ਨਿਕਲਣ ਤੇ ਪੰਜਾਬ ਭਰ ਤੋਂ ਅਕਾਲੀ ਸਿੰਘ ਜਿਨਾਂ ਭੀੜ ਪੈਣ ਤੇ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਆਪਣੇ ਨਾਮ ਦਿਤੇ ਹੋਏ ਸਨ ਅਤੇ ਜਿਨਾਂ ਦੀ ਗਿਣਤੀ ਇਕ ਲਖ ਤੋਂ ਉਪਰ ਦਸੀ ਜਾਂਦੀ ਹੈ, ਅੰਮ੍ਰਿਤਸਰ ਵੱਲ ਧਾਈ ਕਰ ਦੇਣਗੇ। ਇਸ ਨੂੰ ਰੋਕਣ ਵਾਸਤੇ ਸ੍ਰਕਾਰ ਨੇ 4 ਜੂਨ ਤੋਂ ਪੰਜਾਬ ਭਰ ਅੰਦਰ ਸਾਰੀ ਬਸ ਸਰਵਿਸ ਅਤੇ ਰੇਲ ਗਡੀਆਂ ਦੀ ਆਵਾਜਾਈ ਬੰਦ ਕਰਦਿਤੀ ਅਤੇ ਸਾਰੇ ਪੰਜਾਬ ਵਿਚ 3-4 ਦੀ ਵਿਚਾਲੀ ਰਾਤ ਤੋਂ ਦਿਨ ਰਾਤ ਦਾ ਕਰਫੀਊ ਲਗਾ ਦਿਤਾ ਤਾਂ ਕਿ ਕੋਈ ਆਦਮੀ ਅੰਮ੍ਰਿਤਸਰ ਨ ਆ ਸਕੇ। ਸ੍ਰਕਾਰ ਵਲੋਂ ਉਠਾਏ ਗਏ ਇਸ ਕਦਮ ਨੇ, ਉਨ੍ਹਾਂ ਸਾਰੇ ਯਾਤਰੂਆਂ, ਜੋ 3 ਜੂਨ ਦੇ ਸ਼ਹੀਦੀ ਗੁਰਪੁਰਬ ਦੇ ਸਬੰਧ ਵਿਚ ਦਰਬਾਰ ਸਾਹਿਬ ਆਏ ਅਤੇ ਦਰਬਾਰ ਸਾਹਿਬ ਕੰਪਲੈਕਸ ਅੰਦਰ ਠਹਿਰੇ ਹੋਏ ਸਨ ਦਾ ਏਥੋਂ ਬਾਹਰ ਨਿਕਲਕੇ ਆਪਣੇ ਘਰੋਂ ਘਰੀਂ ਚਲੇ ਜਾਣਾ ਅਸੰਭਵ ਬਣਾ ਦਿਤਾ।

ਸ੍ਰਕਾਰ ਵਲੋਂ ਉਠਾਏ ਇਨਾਂ ਕਦਮਾਂ, ਖਾਸ ਕਰ ਦਰਬਾਰ ਸਾਹਿਬ ਦੁਆਲੇ ਪਏ ਫੌਜੀ ਘੇਰੇ ਅਤੇ ਤੋਪਾਂ ਟੈਂਕਾਂ ਦੀ ਆਮਦ ਨੇ ਅੰਦਰ ਬੈਠੇ ਸੰਤ ਭਿੰਡਰਾਂਵਾਲੇ ਅਤੇ ਉਨਾ ਦੇ ਸਾਥੀਆਂ ਨੂੰ ਚੋਕਸ ਕੀਤਾ ਅਤੇ ਥੋੜਾ ਬਹੁਤ ਦਾਰੂ ਸਿੱਕਾ ਤੇ ਅਸਲਾ ਜੋ ਇਨਾਂ ਪਾਸ ਸੀ ਨੂੰ ਵਰਤਣ ਦਾ ਸਮਾਂ ਆਇਆ ਸਮਝ ਇਨਾਂ ਭੀ ਆਪਣੀ ਤਿਆਰੀ ਕੀਤੀ। ਭਾਵੇਂ ਇਹ ਗੱਲ ਸਪਸ਼ਟ ਸੀ ਅਤੇ ਪਰਤਖ ਨਜ਼ਰ ਭੀ ਆ ਰਿਹਾ ਸੀ ਕਿ ਉਹ ਆਪਣੇ ਮਹਿਦੂਦ (limited) ਦਾਰੂ ਸਿੱਕੇ ਤੇ ਹਥਿਆਰਾਂ ਨਾਲ ਫੌਜ ਦੀਆਂ ਚਾਰ ਕੋਰਾਂ, ਤੋਪ ਖਾਨਾ ਟੈਂਕਾਂ ਅਤੇ ਬੇਸ਼ੁਮਾਰ ਦਾਰੂ ਸਿੱਕੇ (ammunition) ਦਾ ਮੁਕਾਬਲਾ ਨਹੀਂ ਕਰ ਸਕਣਗੇ, ਪਰ ਉਹ ਬਚਨਬਧ (committed) ਸਨ ਕਿ ਉਹ ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਦੀ ਹੁੰਦੀ ਤੋਹੀਨ (ਬੇਇਜ਼ਤੀ) ਬਰਦਾਸ਼ਤ ਨਹੀਂ ਕਰਨਗੇ ਭਾਵੇਂ ਆਪਣੀਆਂ ਜਾਨਾਂ ਤੇ ਭੀ ਕਿਉਂ ਨ ਖੇਡਣਾ ਪਵੇ। ਇਸ ਮੌਕੇ ਦੀ ਉਡੀਕ ਵਿਚ ਉਨਾਂ ਵਿਸ਼ੇਸ਼ ਥਾਵਾਂ ਤੇ ਮੋਰਚਾ ਬੰਦੀ ਪਹਿਲੇ ਤੋਂ ਕਰ ਰਖੀ ਹੋਈ ਸੀ, ਜਿਸ ਨੂੰ ਉਨਾਂ

ਮਜ਼ਬੂਤ ਕੀਤਾ ਅਤੇ ਜਿਤਨੇ ਕੁ ਸਿੰਘ ਉਨਾਂ ਪਾਸ ਸਨ ਉਨਾਂ ਨੂੰ ਥਾਉਂ ਥਾਈਂ ਨਿਯੁਕਤ ਕੀਤਾ ਪਰ ਇਨਾਂ ਨੇ ਕੇਵਲ ਉਸੇ ਸੂਰਤ ਵਿਚ ਹੀ, ਜਦੋਂ ਤੇ ਜੇ ਕਰ ਫੌਜ ਕੰਪਲੈਕਸ ਅੰਦਰ ਦਾਖਲ ਹੋਵੇ ਤਾਂ ਲੋੜੀਂਦੀ ਕਾਰਵਾਈ ਕਰਨੀ ਸੀ ।

ਭਾਵੇਂ 4 ਤੇ 5 ਜੂਨ ਨੂੰ ਭੀ ਬਾਹਰ ਤੋਂ ਬੇਅੰਤ ਫਾਇਰ ਕਈ ਟਿਕਾਣਿਆਂ ਤੇ ਹੁੰਦੇ ਰਹੇ ਜਿਨਾਂ ਦੇ ਜਵਾਬੀ ਫਾਇਰ ਅੰਦਰੋਂ ਭੀ ਹੋਏ । ਇਹ ਫਾਇਰ ਕਰਨ ਦਾ ਭਾਵ ਜਿਥੇ ਇਕ ਵੰਨੇ ਅੰਦਰ ਬੈਠੇ ਲੋਕਾਂ ਨੂੰ ਭੈ ਭੀਤ ਕਰਨਾ ਸੀ, ਉਥੇ ਇਸ ਤੋਂ ਵਧੇਰੇ ਇਹ ਜਾਨਣਾ ਸੀ ਕਿ ਜਵਾਬੀ ਫਾਇਰ ਕਿਸ ਕਿਸ ਥਾਂ ਤੋਂ ਆਉਂਦੇ ਹਨ, ਤਾਂ ਕਿ ਫੌਜ ਵਲੋਂ ਕੀਤੀ ਜਾਣ ਵਾਲੀ ਗੋਲਾਬਾਰੀ ਉਹਨੀ ਥਾਂਈਂ ਕੀਤੀ ਜਾਏ ਜਿਥੋਂ ਅੰਦਰ ਤੋਂ ਗੋਲੀਆਂ ਆਉਂਦੀਆਂ ਸਨ । ਪ੍ਰੰਤੂ 5 ਜੂਨ ਦੀ ਰਾਤ ਕਰੀਬਨ ਨੌ ਕੁ ਵਜੇ ਤੋਂ ਅੰਧਾ ਧੁੰਧ ਗੋਲੀ ਬਰਸਨੀ ਸ਼ੁਰੂ ਹੋ ਗਈ ਅਤੇ ਇਸ ਗੋਲਾ ਬਾਰੀ ਦੀ ਛਾਂ ਹੇਠ ਗੁਰੂ ਰਾਮ ਦਾਸ ਸਰਾਇ ਦੇ ਅਗੋਂ ਲੰਘਦੀ ਸੜਕ ਦੇ ਰਸਤੇ ਫੌਜੀ ਦਸਤੇ ਅਗੜ ਪਿਛੜ (ਯਕੇ ਬਾਦ ਦੀਗਰੇ) ਅੰਦਰ ਆਉਣੇ ਸ਼ੁਰੂ ਹੋਏ । ਦਸਿਆਂ ਜਾਂਦਾ ਹੈ ਕਿ ਐਸਾ ਹੋਣ ਤੇ ਕੰਪਲੈਕਸ ਅੰਦਰ ਸਿੰਘਾਂ ਦੇ ਬਣੇ ਮੋਰਚਿਆਂ ਤੋਂ ਅੰਦਰ ਵੜਦੇ ਫੌਜੀ ਦਸਤੇ ਤੇ ਗੋਲੀਆਂ ਦੀ ਤਕੜੀ ਬੁਛਾੜ ਹੋਈ ਜਿਸ ਨਾਲ ਬਹੁਤ ਸਾਰੇ ਫੌਜੀ ਮਾਰੇ ਗਏ । ਇਸ ਤੇ ਫੌਜ ਵਲੋਂ ਪਹਿਲੋਂ ਆਰਮਡ ਗਡੀਆਂ ਅਤੇ ਫਿਰ ਟੈਂਕ ਅੰਦਰ ਆਉਣੇ ਸ਼ੁਰੂ ਹੋਏ ਅਤੇ ਇਨਾਂ ਵਲੋਂ ਕੰਪਲੈਕਸ ਅੰਦਰਲੀ ਹਰ ਇਮਾਰਤ ਤੇ ਇਉਂ ਗੋਲਾ ਬਾਰੀ ਹੋਈ ਜਿਵੇਂ ਦੁਸ਼ਮਣ ਦਾ ਤੋਪਾਂ ਨਾਲ ਸੁੱਰਖਿਅਤ ਕੀਤਾ Fortified ਕਿਲਾ ਸਰ ਕਰਨਾ ਹੋਵੇ । ਇਹ ਗੋਲਾ ਬਾਰੀ 5 ਤੇ 6 ਜੂਨ ਦੀ ਦਰਮਿਆਨੀ ਸਾਰੀ ਰਾਤ ਹੀ ਚਲਦੀ ਰਹੀ ਜਿਸ ਦੇ ਫਲਸਰੂਪ ਜੋ ਜਾਨੀ, ਮਾਲੀ, ਧਾਰਮਕ ਕਲਚਰਲ ਤੇ ਇਤਹਾਸਕ ਨੁਕਸਾਨ ਹੋਇਆ ਅਤੇ ਜੋ ਬੇਪਤੀ ਸਿਖਾਂ ਦੇ ਮਹਾਨ ਕੇਂਦਰ ਸ੍ਰੀ ਹਰਿਮੰਦਰ ਸਹਿਬ ਅਤੇ ਜੋ ਤਬਾਹੀ ਸਿਖਾਂ ਦੇ ਮੀਰੀ ਤੇ ਪੀਰੀ ਦੇ ਗੜ੍ਹ ਸ੍ਰੀ ਅਕਾਲ ਤਖਤ ਸਹਿਬ ਦੀ ਹੋਈ ਅਤੇ ਜਿਸ ਤਰਾਂ ਜਾਗਤ ਜੋਤ ਗੁਰੂ ਗੰਥ ਸਹਿਬ ਦੀਆਂ ਸੈਂਕੜੇ ਦੇਹਾਂ ਅਤੇ ਪਿਛਲੇ ਚਾਰ ਸੌ ਸਾਲ ਦੇ ਸੰਭਾਲ ਰਖੇ ਸਿਖ ਇਤਿਹਾਸ ਦੇ ਹਥ ਲਿਖਤ ਤੇ ਹੋਰ ਖਰੜਿਆ ਨੂੰ ਅੱਗ ਭੇਟ ਕਰਕੇ ਕੌਮ ਦਾ ਅਤਿ ਅਮੋਲਕ ਵਿਰਸੇ ਅਤੇ ਗੁਰੂ ਸਾਹਿਬਾਨ ਤੇ ਸਿੱਖ ਜਰਨੈਲਾਂਦੇ ਪਵਿਤਰ ਯਾਦਗੀਰੀ ਸ਼ਸਤਰ ਤੇ ਹੋਰ ਧਾਰਮਿਕ ਸਨਮਾਨ ਵਾਲੇ ਪਦਾਰਥਾਂ ਤੋਂ ਸਿਖਾਂ ਨੂੰ ਵਾਂਜਿਆ ਗਿਆ ਕਹਿਣ ਕਥਨ ਤੋਂ ਬਾਹਰ ਹੈ ।

ਜੋ ਕੁਝ ਹੋਰ ਏਥੇ ਵਰਤਿਆ ਉਸ ਬਾਰੇ ਭਰੋਸੇਯੋਗ ਲੋਕਾਂ ਦੀ ਜ਼ਬਾਨੀ ਮੌਕੇ ਤੇ ਜਾ ਕੇ ਜੋ ਸੁਣਿਆ ਜਾ ਵੇਖਿਆ ਉਸ ਦਾ ਸੰਖੇਪ ਵਰਨਣ ਹੇਠਾਂ ਦਿਤਾ ਜਾ ਰਿਹਾ ਹੈ। 12 ਜੁਲਾਈ ਸਵੇਰ ਸਮੇਂ ਯਾਤਰੂ ਲੋਕਾਂ ਨੂੰ ਮੰਦਿਰ ਦੀ ਪ੍ਰਕਰਮਾ ਵਿਚ ਅਤੇ ਹਰਿ ਮੰਦਰ ਸਾਹਿਬ ਦੇ ਅੰਦਰ ਜਾਣ ਦੀ ਖੁੱਲ ਦਿਤੀ ਗਈ ਸੀ। ਪ੍ਰੰਤੂ ਪਰਕਰਮਾ ਤੋਂ ਬਾਹਰ ਮੰਜੀ ਸਾਹਿਬ ਵਾਲੀ ਤਰਫ ਜਾਣਾਂ ਮਨ੍ਹਾ ਸੀ। ਵੈਸੇ ਘੰਟਾ ਘਰ ਵਾਲੇ ਪਾਸੇ ਦੀ ਡਿਉੜੀ ਅੰਦਰ ਜਾਂਦੇ ਯਾਤਰੂਆਂ ਦੀ ਬਕਾਇਦਾ ਪੜਤਾਲ ਕੀਤੀ ਜਾਂਦੀ ਸੀ। ਇਸ ਡਿਉਢੇ ਵਿਚ ਬਹੁਤ ਸਾਰੀਆਂ ਗੋਲੀਆਂ ਲੱਗੀਆਂ ਹੋਈਆ ਅਤੇ ਕਾਰਤੂਸਾਂ ਅਤੇ ਛਜੇ ਗਿਰੇ ਹੋਏ ਸਨ।

ਅਸੀਂ ਇਸ ਡਿਉਢੀ ਰਸਤੇ ਪਰਕਰਮਾ ਵਿਚ ਦਾਖਲ ਹੋ ਕੇ ਖਬੇ ਹਥ ਵਲੋਂ ਪਰਕਰਮਾ ਕਰਨੀ ਸ਼ੁਰੂ ਕੀਤੀ ਸੀ। ਬ੍ਰਹਮ ਬੂਟੇ ਵਾਲਾ ਮਕਾਨ ਜੋ ਸਾਰਾ ਗਿਰਿਆ ਹੋਇਆ ਸੀ ਦੇ ਨਾਲ ਲਗਦੇ ਇਕ ਕਮਰੇ ਵਿਚ ਲਹੂ ਦੇ ਨਿਸ਼ਾਨ ਵੇਖ ਕੇ ਪੁਛਣ ਤੇ ਸਾਨੂੰ ਦਸਿਆ ਗਿਆ ਕਿ ਇਥੇ ਲਾਸ਼ਾ ਇਕਠੀਆਂ ਕੀਤੀਆਂ ਜਾਂਦੀਆਂ ਅਤੇ ਬਾਦ ਵਿਚ ਉਥੋਂ ਬਾਹਰ ਲਿਜਾਈਆਂ ਜਾਂਦੀਆਂ ਸਨ। ਪਰਕਰਮਾ ਕਾਫੀ ਥਾਂਈ ਉਖੜੀ ਅਤੇ ਫਿਰ ਤਾਜ਼ਾ ਜੋੜੀ ਹੋਈ ਸੀ। ਮੰਜੀ ਸਾਹਿਬ ਵਾਲੇ ਰਸਤੇ ਪਾਸੇ ਸੰਗਮਰਮਰ ਦੀਆਂ ਜਾਲੀਆਂ ਵਿਚੋਂ ਵੇਖਿਆਂ ਗੁਰੂ ਰਾਮ ਦਾਸ ਸਰਾਏ, ਤੇਜਾ ਸਿੰਘ ਸਮੁੰਦਰੀ ਹਾਲ (ਜਿਥੇ ਸਾਰੇ ਦਫਤਰ ਸਨ ) ਗੁਰੂ ਨਾਨਕ ਨਿਵਾਸ ਤੇ ਇਸ ਦੇ ਨਾਲ ਲਗਦਾ ਥਾ ਸੜ ਚੁਕਾ ਦਿਸਦਾ ਸੀ ਸੀਮਿੰਟੀ ਛੱਤ ਤੇ ਕੰਧਾਂ ਜਰੂਰ ਕਾਇਮ ਸਨ ਪਰ ਸਾਰੇ ਥਾਂ ਦਾ ਕਾਲਾ ਸਿਆਹ ਹੋਇਆ ਹੋਣਾ ਦਸਦਾ ਸੀ ਕਿ ਇਹ ਸਾਰੀਆਂ ਇਮਾਰਤਾਂ ਸਾੜੀਆਂ ਜਾ ਚੁਕੀਆਂ ਸਨ ਇਨਾਂ ਵਿਚ ਹੀ ਗੁਰੂ ਰਾਮਦਾਸ ਲਾਇਬ੍ਰੇਰੀ ਅਤੇ ਦਫਤਰ ਦਾ ਸਾਰਾ ਰਿਕਾਰਡ ਸੀ। ਲੰਗਰ ਦਾ ਉਪਰਲਾ ਹਿਸਾ ਢਠਾ ਹੋਇਆ ਦਿਸਦਾ ਸੀ ਬਾਕੀ ਦਾ ਪਤਾ ਨਹੀਂ ਲਗ ਸਕਦਾ ਸੀ ਨਾ ਮੰਜੀ ਸਾਹਿਬ ਬਾਰੇ ਸਹੀ ਜਾਂਚ ਹੋ ਸਕਦੀ ਸੀ। ਬਾਹਰ ਮਲਬੇ ਦੇ ਢੇਰ ਪਏ ਸਨ ਜਿਨਾਂ ਵਿਚਲੇ ਸੰਗਮਰਮਰ ਦੇ ਟੁਕੜਿਆਂ ਤੋ ਪਤਾ ਲਗਦਾ ਸੀ ਕਿ ਇਹ ਪਰਕਰਮਾ ਦਾ ਮਲਬਾ ਸੀ।

ਬਾਬਾ ਦੀਪ ਸਿੰਘ ਦੇ ਸਥਾਨ ਤੋਂ ਥੋੜਾ ਦਰਸ਼ਨੀ ਡਿਉਢੀ ਵੱਲ ਪਰਕਰਮਾ ਦਾ ਫਰਸ਼ ਨਵੇਂ ਸਿਰਿਉਂ ਬਣਿਆ ਹੋਣਾ ਦਸਦਾਂ ਸੀ ਅਤੇ ਸਾਨੂੰ ਦਸਿਆ ਗਿਆ ਸੀ ਕਿ

ਇਥੇ ਇਕ ਟੈਂਕ ਹੇਠਾ ਧਸ ਗਿਆ ਸੀ ਜੋ ਬਾਦ ਵਿਚ ਮੁਸ਼ਕਲ ਨਾਲ ਬਾਹਰ ਕਢਿਆ ਗਿਆ ਸੀ। ਥੋੜਾ ਅਗੇ ਦੱਖਣ ਬਾਹੀ ਦੀ ਡਿਊਢੀ ਗੋਲੀਆਂ ਨਾਲ ਛਾਨਣੀ ਹੋਈ ਤੇ ਸੜੀ ਪਈ ਸੀ। ਇਥੇ ਹੀ ਸਿਖ ਰੈਫਰੈਂਸ ਲਾਇਬ੍ਰੇਰੀ ਜਿਸ ਵਿਚ ਅੰਮ੍ਰਿਤਸਰ ਦਾ ਅਤੇ ਸਿਖ ਪੰਥ ਦਾ ਚਾਰ ਸੌ ਸਾਲ ਦਾ ਪੁਰਾਣਾ ਸਾਰਾ ਹਥ ਲਿਖਤ ਅਤੇ ਹੋਰ ਇਤਿਹਾਸਕ ਰਿਕਾਰਡ ਪਿਆ ਸੀ ਸੜ ਕੇ ਸੁਆਹ ਹੋ ਚੁਕਾ ਸੀ, ਇਸੇ ਸਥਾਨ ਤੇ ਪੰਜ ਸੌ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸੁਰਖਿਅਤ ਸਨ ਜੋ ਸਾਰੀਆਂ ਜਲ ਚੁਕੀਆਂ ਸਨ। ਸਾਨੂੰ ਦਸਿਆ ਗਿਆ ਸੀ ਕਿ ਇਹ ਸਥਾਨ ਅੱਠ ਜੂਨ ਨੂੰ ਫੂਕਿਆ ਗਿਆ ਸੀ ਜਦ ਕਿ ਗੋਲਾ ਬਾਰੀ ਵਾਲਾ ਪੰਜ ਤੇ ਛੇ ਜੂਨ ਵਾਲਾ ਭਿਆਣਕ ਕਾਂਡ ਵਰਤੇ ਨੂੰ ਦੋ ਦਿਨ ਹੋ ਚੁਕੇ ਸਨ। ਜਿਸ ਤਰਾਂ ਕਿ ਘੋਰ ਜੰਗ ਦੇ ਸਮਿਆਂ ਵਿਚ ਹਮਲਾਵਰ ਦੁਸ਼ਮਣ ਦਾ ਸਭ ਕੁਝ ਸਮੇਤ ਸਰਕਾਰੀ ਰਿਕਾਰਡ ਤੇ ਪੁਸਤਕਾਲਿਆਂ ਆਦਿ ਸਾੜ ਫੂਕਦਿਆ ਕਰਦਾ ਹੈ ਐਨ ਉਸੇ ਤਰਾਂ ਦੇਸ਼ ਦੀ ਹਕੂਮਤ ਵਲੋਂ ਸਿਖ ਕੌਮ ਦਾ ਸਮੁਚਾ ਕੀਮਤੀ ਰਿਕਾਰਡ ਲਾਇਬਰੇਰੀਆਂ ਅਤੇ ਇਸ ਤੋਂ ਭੀ ਵੱਧ ਸਿਖਾਂ ਦੇ ਜਾਗਤ ਜੋਤ ਸਰੂਪ ਗੁਰੂਬਾਣੀ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਨੇਕ ਬੀੜਾਂ ਨੂੰ ਜਲਾ ਕੇ ਖਾਕ ਕਰ ਦਿਤਾ ਗਿਆ ਸੀ। ਦਸਿਆ ਜਾਂਦਾ ਹੈ ਕਿ ਅਹਿਮਦ ਸ਼ਾਹ ਅਬਦਾਲੀ ਵਲੋਂ ਵਰਤਾਏ ਕੁਪ ਰਹੀੜੇ ਦੇ ਘਲੂ ਘਾਰੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਜੋ ਸਿਘਾਂ ਪਾਸੋਂ ਅਬਦਾਲੀ ਖੋਹ ਲੈ ਗਿਆ ਸੀ ਨੂੰ ਉਸ ਨੇ ਕਾਬਲ ਪਹੁੰਚ ਕੇ ਉਥੇ ਵਸਦੇ ਸਿਖਾਂ ਦੇ ਹਵਾਲੇ ਕਰ ਦਿਤਾ ਸੀ ਜੋ ਅਜ ਤੱਕ ਉਥੇ ਸੁਰਖਿਅਤ ਦਸੀ ਜਾਂਦੀ ਹੈ। ਪਰ ਸਾਡੇ ਆਪਣੇ ਦੇਸ਼ ਦੀ ਹਕੂਮਤ ਇਹ ਭੀ ਗਵਾਰਾ ਨਹੀਂ ਕਰ ਸਕੀ ਕਿ ਸਿਖ ਕੌਮ ਦਾ ਇਤਨਾ ਇਤਿਹਾਸਕ ਵਿਰਸਾ ਅਤੇ ਗੁਰੂ ਗ੍ਰੰਥ ਸਾਹਿਬ ਦੀਆਂ ਪਾਵਨ ਬੀੜਾਂ ਨੂੰ ਹੀ ਸਮੁਚੇ ਤੌਰ ਤੇ ਧਾਰਮਿਕ ਅਦਾਰਿਆਂ ਦੀ ਕੀਤੀ ਤਬਾਹੀ ਤੋ ਲਾਂਭੇ ਰਹਿਣ ਦਿਤਾ ਜਾਂਦਾ। ਅਤਿਵਾਦੀ ਜਿਨਾਂ ਨੂੰ ਮਾਰ ਦੇਣ ਜਾਂ ਪਕੜ ਲੈਣ ਲਈ ਇਹ ਕੌਮੀ ਤਬਾਹੀ ਕਰ ਦੇਣ ਦਾ ਸਾਰਾ ਖੇਲ ਰਚਿਆ ਗਿਆ ਸੀ ਓਹ ਤਾਂ ਛੇ ਜੂਨ ਸ਼ਾਮ ਤੱਕ ਖਤਮ ਹੋ ਚੁਕਾ ਸ਼ੀ ਅਤੇ ਅਤਿਵਾਦੀਆਂ ਦੇ ਕਹੇ ਜਾਂਦੇ ਸਰਗੁਣਿਆ ਸੰਤ ਭਿੰਡਰਾਂਵਾਲਾ ਭਾਈ ਅਮਰੀਕ ਸਿੰਘ, ਅਤੇ ਜਨਰਲ ਸੁਬੇਗ ਸਿੰਘ ਦੀਆਂ ਲਾਸ਼ਾਂ ਦੀ ਪ੍ਰਦਰਸ਼ਨੀ ਵੀ ਸਤ ਤਾਰੀਖ ਕੀਤੀ ਜਾ ਚੁਕੀ ਸੀ ਤਾਂ ਰੈਫਰੈਂਸ਼ ਲਾਇਬਰੇਰੀ ਅਤੇ ਪਾਵਨ ਬੀੜਾਂ ਵਾਲੇ ਹਾਲ ਕਮਰੇ ਵਿਚ ਹੁਣ ਕਿਹੜੇ ਅਤਿਵਾਦੀ ਛੁਪੇ ਹੋਏ ਸਨ। ਜਿਨਾਂ ਨੂੰ ਜਿਉਂਦੇ ਸਾੜ ਦੇਣ ਲਈ ਇਥੇ ਅਠ ਜੂਨ ਨੂੰ ਅੱਗ ਲਗਾਈ ਗਈ ਸੀ ?

ਇਸ ਤੋਂ ਅੱਗੇ ਜਦੋਂ ਅਸੀਂ ਸਰੋਵਰ ਦੀ ਲਹਿੰਦੇ ਵੰਨੇ ਦੀ ਬਾਹੀ ਤੇ ਗਏ ਤਾਂ ਵੇਖਿਆ ਕਿ ਸਰੋਵਰ ਦੀ ਇਸ ਗੁਠ ਤੋਂ ਲੈ ਕੇ ਕੜਾਹ ਪ੍ਰਸ਼ਾਦ ਦੇਣ ਵਾਲੇ ਥਾਂ ਤਕ ਦੇ ਪਿਛੇ ਸਾਰੇ ਮਕਾਨ ਭਾਵੇਂ ਉਹ ਗੁਰਦੁਆਰਾ ਸਟਾਫ ਦੇ ਕੁਆਟਰ ਸਨ ਜਾਂ ਪ੍ਰਾਈਵੇਟ ਤਿੰਨ ਮੰਜ਼ਲੇ ਮਕਾਨ ਸਾਰੇ ਢਠੇ ਹੋਏ ਸਨ। ਲਾਚੀ ਬੇਰੀ ਕੇਵਲ ਮੁਢ ਖੜਾ ਸੀ ਅਤੇ ਏਥੇ ਹੁ ਦੇ ਪਰਕਾਸ਼ ਵਾਲਾ ਥਾਂ ਫਟਿਆ ਹੋਇਆ ਸੀ। ਸ੍ਰੀ ਅਕਾਲ ਤਖਤ ਸਾਹਿਬ ਵਲੋਂ ਜਾਣ ਦੀ ਆਗਿਆ ਨਹੀ ਸੀ ਕਿਉਂ ਕਿ ਇਹ ਕੰਡੇਦਾਰ ਤਾਰ ਨਾਲ ਘਿਰਿਆ ਹੋਇਆ ਸੀ ਪਰ ਪਰਕਰਮਾ ਵਿਚ ਖੜੋਤੇ ਨਜ਼ਰ ਪੈਂਦਾ ਸੀ ਕਿ ਅਕਾਲ ਤਖਤ ਬਿਲਕੁਲ ਢੇਰੀ ਹੋ ਚੁਕਾ ਸੀ ਸਾਹਮਣੇ ਤਖਤ ਵਾਲੇ ਸਥਾਨ ਦੇ ਸਜੇ ਵੰਨੇ ਦੇ ਇਕ ਪਿਲੱਰ ਅਤੇ ਉਪਰਲੇ ਸੁਨਹਿਰੀ ਗੁੰਬਦ ਦੇ ਇਕ ਵੰਨੇ ਦੇ ਅਧੇ ਹਿਸੇ ਤੋਂ ਬਗੈਰ ਬਾਕੀ ਸਾਰੀ ਇਮਾਰਤ ਗਿਰ ਚੁਕੀ ਸੀ ਅਤੇ ਤਖਤ ਸਾਹਿਬ ਤੋਂ ਦੱਖਣ ਵੱਲ ਬਜ਼ਾਰ ਜਿਤਨਾ ਕੁ ਨਜ਼ਰ ਪੈਂਦਾ ਸੀ ਸਾਰਾ ਖੰਡਰ ਬਣਿਆ ਪਿਆ ਸੀ। ਪ੍ਰੰਤੂ ਸਭ ਤੋਂ ਵਡੀ ਦੁਖਦਾਈ ਗੱਲ 350 ਤੋਂ ਸੰਭਾਲ ਰਖੇ ਗੁਰੂ ਹਰਿ ਗੁਰੂ ਹਰਿ ਗੋਬਿੰਦ ਸਾਹਿਬ ਦੇ ਹਥ ਦੇ ਸ਼ਸਤਰ ਤੇਗਾਂ, ਦੋ ਧਾਰੇ ਖੰਡੇ, ਤੇ ਬਰਛੇ ਅਤੇ ਹੋਰ ਇਤਿਹਾਸਕ ਸ਼ਤਰ ਜੋ ਤਖਤ ਸਾਹਿਬ ਤੇ ਸੁੱਖਿਅਤ ਸਨ ਅਤੇ ਜਿਨਾਂ ਦੇ ਦਰਸ਼ਨ ਹਰ ਰੋਜ ਯਾਤਰੂਆਂ ਨੂੰ ਨੂੰ ਕਰਾਏ ਜਾਂਦੇ ਸਨ. ਓਹ ਸਾਰੇ ਏਥੋਂ ਗਾਇਬ ਸਨ, ਓਹ ਉਥੋਂ ਉਠਾ ਲੈ ਗਏ ਜਾਂ ਟੁਟ ਭਜ ਤੇ ਅਗ ਭੇਟ ਹੋ ਗਏ, ਕੁਝ ਨਹੀਂ ਕਿਹਾ ਜਾ ਸਕਦਾ, ਪਰ ਸਤਿਗੁਰ ਜੀ ਦੀ ਨਿਜੀ ਪਾਵਨ ਪਾਵਨ ਯਾਦਗਰ ਤੋਂ ਸਦਾ ਲਈ ਕੌਮ ਨੂੰ ਵਿਛੋੜ ਦੇਣ ਜਿਨਾ ਵਡਾ ਹੋਰ ਕਿਹਾ ਅਪ੍ਰਾਧ ਹੋ ਸਕਦਾ ਹੈ ? ਉਪਰੰਤ ਅਸੀਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਪੁਲ ਪਰ ਆਏ ਤਾਂ ਅਸਾਂ ਡਿਠਾ ਕਿ ਦਰਸਨੀ ਡਿਉਢੀ ਦਾ ਪਿਛਲਾ ਹਰਿਮੰਦਰ ਸਾਹਿਬ ਵਲ ਦਾ ਪਾਸਾ ਢਠਾ ਪਿਆ ਸੀ। ਜਿਤਨਾ ਕੁ ਹਿਸਾ ਖੜਾ ਸੀ ਉਹ ਛਾਨਣੀ 2 ਹੋਇਆ ਸੀ।

ਅਸੀਂ ਹਰਿਮੰਦਰ ਸਾਹਿਬ ਦਾਖਲ ਹੋਣ ਤੋਂ ਪਹਿਲੋਂ ਬਾਹਰ ਤੋਂ ਦੇਖਿਆ ਕਿ ਦੂਜੀ ਮੰਜ਼ਲ ਦੇ ਸਾਹਮਣੇ ਮੁਖ ਦਰਵਾਜੇ ਦੇ ਸਿਧਾ ਉਪਰ ਇਕ ਕਰੀਬਨ ਛੇ ਇੰਚ ਉਚਾ ਅਤੇ ਚਾਰ ਚੋੜਾ ਮਘੋਰਾ ਸੀ ਜਿਵੇਂ ਉਥੇ ਸਿਧਾ ਗੋਲਾ ਲੱਗਾ ਹੋਵੇ। ਹਰਿਮੰਦਰ ਸਹਿਬ ਦੇ ਕਈ ਦਰਵਾਜੇ ਅਤੇ ਬਾਰੀਆਂ ਉਖੜੀਆਂ ਜਾਂ ਟੁਟੀਆਂ ਹੋਈਆਂ ਸਨ ਹਰਿਮੰਦਰ ਸਾਹਿਬ ਦੀਆਂ ਕੰਧਾਂ ਤੇ ਲਗੇ ਸੰਗਮਰਮਰ ਟੁਟ ਕੇ ਛੋਟੇ 2 ਟੋਏ ਡੁੰਘਾਈ ਦੇ ਨਿਸਾਨ ਪਏ ਸਨ। ਇਕ ਸਲੈਬ ਤੇ ਮੈਂ 11 ਗੋਲੀਆਂ ਦੇ ਨਿਸ਼ਾਨ ਗਿਣੇ।

ਇਹੋ ਹਾਲ ਉਪਰ ਵਾਲੀਆਂ ਮੰਜ਼ਲਾਂ ਅਤੇ ਵਡੀਆਂ ਛੋਟੀਆਂ ਸੁਨਹਿਰੀ ਗੁੰਬਦੀਆਂ ਦਾ ਸੀ। ਦਸਿਆਂ ਜਾਂਦਾਂ ਹੈ ਕਿ ਇਸ ਇਕਲੀ ਸੁਨਹਿਰੀ ਇਮਾਰਤ ਵਿਚ 350 ਗੋਲੀਆਂ ਦੇ ਨਿਸ਼ਾਨ ਸਨ। ਇਹ ਉਸ ਥਾਂ ਦੀ ਦਸ਼ਾਂ ਸੀ ਜਿਸ ਬਾਰੇ ਪ੍ਰਧਾਨ ਮੰਤਰੀ ਨੇ ਕਈ ਵਾਰ ਏਲਾਨ ਕੀਤਾ ਸੀ। ਕਿ 'ਸੁਰਣ ਮੰਦਰ ਪਰ ਏਕ ਗੋਲੀ ਭੀ ਨਹੀਂ ਚਲਾਈ ਗਈ ਔਰ ਵੁਹ ਬਿਲਕੁਲ ਸੁਰਖਿਅਤ ਹੈ। ਇਥੇ ਸਾਨੂੰ ਉਹ ਥਾਂਉ ਭੀ ਦਸਿਆ ਗਿਆ ਜਿਥੇ ਭਾਈ ਅਮਰੀਕ' ਸਿੰਘ ਰਾਗੀ ਨੂੰ ਕੀਰਤਨ ਕਰਦੇ ਨੂੰ ਗੋਲੀ ਲਗੀ ਅਤੇ ਜੋ ਲਹੂ ਵਿਚ ਲਥ ਪਥ ਪ੍ਰਕਾਸ਼ ਅਸਥਾਨ ਅਤੇ ਹਰਿ ਕੀ ਪਉੜੀ ਦੇ ਵਿਚਾਲੇ ' ਹੋਇਆ ਸ਼ਹੀਦੀ ਪਾ ਗਿਆ ਸੀ।

ਹਰਿਮੰਦਰ ਸਾਹਿਬ ਅੰਦਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਤਣੀ ਹੋਈ ਕੀਮਤੀ ਚਾਨਣੀ ਦੀ ਜਗਾਂ ਇਕ ਮਾਮੂਲੀ ਸਾਟਨ ਜੈਸੇ ਕਪੜੇ ਦੀ ਲਗੀ ਹੋਈ ਸੀ ਪਹਿਲੀ ਚਾਨਣੀ ਸੜ ਗਈ ਯਾ ਚੋਰੀ ਹੋ ਗਈ, ਕੁਛ ਨਹੀਂ ਕਿਹਾ ਜਾ ਸਕਦਾ ਗ੍ਰੰਥੀ ਗਿ: ਪੂਰਨ ਸਿੰਘ ਜੋ 5 ਜੂਨ ਸ਼ਾਮ ਤੋਂ 7 ਜੂਨ ਸਵੇਰ ਤਕ ਹਰਿਮੰਦਰ ਸਾਹਿਬ ਦੇ ਅੰਦਰ ਰਿਹਾ ਨੇ ਦਸਿਆ ਕਿ ਰਾਗੀ ਭਾਈ ਅਵਤਾਰ ਸਿਘ ਕੀਰਤਨ ਕਰ ਰਹੇ ਨੂੰ ਗੋਲੀ ਲਗੀ ਤੇ ਉਹ ਜਖਮੀ ਹੋਇਆ ਕਿਤਨੀ ਦੇਰ ਵਾਹਿਗੁਰੂਕ ਕਹਿੰਦਾ ਗਿਆ ਇਉਂ ਹੀ ਦੋ ਹੋਰ ਸੇਵਾਦਾਰ ਅੰਦਰ ਹੀ ਜ਼ਖਮੀ ਹੋ ਡਿਗੇ। ਭਾਈ ਅਵਤਾਰ ਸਿਘ ਨਾਲ ਕੀਰਤਨ ਕਰ ਰਿਹਾ ਤੀਜਾ ਰਾਗੀ ਭਾਈ ਬਲਵੰਤ ਸਿੰਘ ਭੀ ਗੋਲੀ ਦਾ ਨਿਸ਼ਾਨਾ ਬਣ ਅੰਦਰ ਹੀ ਸ਼ਹੀਦ ਹੋ ਗਿਆ ਸੀ।

ਗਿਆਨੀ ਸਾਹਿਬ ਸਿੰਘ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਦਾ ਜੋ ਬਿਆਨ ਅਖਬਾਰਾਂ ਵਿਚ ਪ੍ਰਕਾਸ਼ਤ ਹੋਇਆ ਹੈ ਉਸ ਅਨੁਸਾਰ 3 ਜੂਨ ਸ਼ਾਮ ਤੋਂ ਦਰਬਾਰ ਸਾਹਿਬ ਕੰਪਲੈਕਸ ਗੁਰੂ ਰਾਮ ਦਾਸ ਸਰਾਏ ਗੁਰੂ ਨਾਨਕ ਨਿਵਾਸ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਹੋਰ ਸਬੰਧਰ ਇਮਾਰਤਾਂ ਛੇ ਸਤ ਹਜ਼ਾਰ ਯਾਤਰੂਆਂ ਨਾਲ ਭਰੀਆ ਹੋਈਆਂ ਸਨ ਕਿਉਂ ਕਿ ਤਿੰਨ ਜੂਨ ਦੇ ਸ਼ਹੀਦੀ ਗੁਰਪੁਰਬ ਮਨਾਉਣ ਆਏ ਲੋਕ ਕਰਫਿਊ ਲਗ ਜਾਣ ਕਾਰਣ ਬਾਹਰ ਨਹੀਂ ਜਾ ਸਕੇ ਸਨ ਸ਼ਾਰਾ ਕੰਪ-ਲੈਕਸ ਖਚਾ ਖਚ ਭਰਿਆਂ ਹੋਇਆ ਸੀ।

ਗਿ: ਸਾਹਿਬ ਸਿੰਘ ਨੇ ਦਸਿਆ ਹੈ 5 ਜੂਨ ਸ਼ਾਮ ਨੂੰ ਮੈ ਗ੍ਰੰਥੀ ਸਾਹਿਬਾਨ ਪੂਰਨ ਸਿੰਘ ਤੇ ਮੋਹਨ ਸਿੰਘ ਨੂੰ ਪੰਜੀ ਸੇਵਾਂਦਾਰਾਂ ਸਮੇਤ ਹਰਿਮੰਦਰ ਸਾਹਿਬ ਦੀ ਸੇਵਾ ਲਈ ਛਡ ਕੇ ਗਿਆ ਸੀ। ਰਾਗੀ ਜਥੇ ਦੇ ਤਿੰਨੇ ਸਿੰਘ ਕੀਰਤਨ ਕਰਦੇ

ਛੇ ਜੂਨ ਸਵੇਰੇ ਮਾਰੇ ਜਾ ਚੁਕੇ ਸਨ ਅਤੇ ਸਾਰਾ ਦਿਨ ਗੋਲੀ ਵਰਦੀ ਰਹੀ। ਸਤ ਜੂਨ ਸਵੇਰੇ ਸਾਢੇ ਛੇ ਵਜੇ ਕੁਝ ਫੌਜੀ ਪੂਰਨ ਸਿੰਘ ਤੇ ਮੋਹਨ ਸਿੰਘ ਨੂੰ ਨਾਲ ਲੈ ਕੇ ਮੇਰੇ ਪਾਸ ਆਏ ਤੇ ਮੈਨੂੰ ਕਿਹਾ ਤੁਹਾਨੂੰ ਸਾਹਬ ਬੁਲਾਉਂਦਾ ਹੈ। ਉਸ ਵੇਲੇ ਪਰਕਰਮਾ ਵਿਚ ਪਈਆਂ ਲਾਸ਼ਾਂ ਦੇ ਢੇਰਾਂ ਤੇ ਏਨੀ ਬਦਬੂ ਉਠ ਰਹੀ ਸੀ, ਕਿ ਸਾਹ ਲੈਣਾ ਵੀ ਔਖਾ ਸੀ ਜਿਧਰ ਵੇਖੋ ਮਨੁਖਾਂ ਬਚਿਆਂ ਤੇ ਇਸਤਰੀਆ ਦੀਆਂ ਲਾਸ਼ਾਂ ਹੀ ਲਾਸ਼ਾਂ ਪਈਆ ਸਨ। ਕਈ ਲਾਸ਼ਾਂ ਸਰੋਵਰ ਵਿਚ ਤਰ ਰਹੀਆਂ ਸਨ ਮੇਰਾ ਵਿਚਾਰ ਹੈ ਕਿ ਹਜ਼ਾਰ ਬਾਰਾਂ ਸੋ ਤੋ ਘਟ ਲਾਸ਼ ਨਹੀ ਸੀ। ਫੌਜੀ ਖੁਲੇ ਮੂਹ ਬੀੜੀ ਪੀ ਰਹੇ ਸਨ। ਜਦੋਂ ਫੌਜੀ ਮੈਨੂੰ ਆਪਣੇ ਨਾਲ ਲੈ ਜਾ ਰਹੇ ਸਨ ਓਹ ਬਹੁਤ ਬੇਹੂਦਾ ਬੋਲਦੇ ਜਾਂਦੇ ਸਨ ਇਕ ਕਹਿ ਰਿਹਾ ਸੀ ਰਾਜ ਕਰੇਗਾ ਡੋਗਰਾ 'ਦੂਜਾ ਕਹਿੰਦਾ ਸੀ 'ਮਾਰੋ ਗੋਲੀ ਸਾਲੇ ਕੋ' । ਜਦ ਅਸੀਂ ਉਨਾਂ ਦੇ ਅਫਸਰ ਪਾਸ ਪਹੁਚੇ ਤਾਂ ਓਸ ਮੈਨੂੰ ਕਿਹਾ ਗੁਰਦੁਆਰੇ ਅੰਦਰ ਦਾ ਰੋਜ਼ਾਨਾ ਪ੍ਰੋਗਰਾਮ ਸ਼ੁਰੂ ਕਰੋ ਮੈ ਜਵਾਬ ਵਿਚ ਕਿਹਾ ਮੈ ਇਕਲਾ ਕਿਵੇਂ ਸ਼ੁਰੂ ਕਰ ਸਕਦਾ ਹਾਂ 'ਮੇਰੇ ਆਦਮੀ ਮੈਨੂੰ ਦਿਓ ਤਾਂ ਹੀ ਪਰੋਗਰਾਮ ਸ਼ੁਰੂ ਹੋ ਸਕਦਾ ਹੈ ਅਤੇ ਚੋਵੀ ਆਦਮੀਆਂ ਦੇ ਨਾਮ ਦਿਤੇ ਇਹ ਸਾਰੇ ਫੋਜ ਦੀ ਹਿਰਾਸਤ ਵਿਚ ਸਨ । ਅਫਸਰ ਨੇ ਬੜਾ ਔਖਾ ਜੇਹਾ ਹੋ ਕੇ ਤੇਰਾਂ ਆਦਮੀ ਛਡ ਦਿਤੇ।

ਮੈ ਨਹੀ ਸਮਝਦਾ ਸੀ ਕਿ ਹਰਿਮੰਦਰ ਸਾਹਿਬ ਅੰਦਰ ਇਸ ਕਦਰ ਖੂਨ ਵਗਿਆ ਤੇ ਏਨਾ ਨਿਰਾਦਰ ਕੀਤਾ ਗਿਆ ਹੋਵੇਗਾ । ਮਹਾਰਾਜ ਦੇ ਰੁਮਾਲਿਆ ਤਕ ਸੜ ਚੁਕੇ ਸਨ। ਰਾਗੀ ਜਥਾ ਮਾਰਿਆ ਜਾ ਚੁਕਾ ਸੀ ਅਸੀਂ ਵੀਹ ਜੂਨ ਤਕ ਹਰਿ ਮੰਦਰ ਸਾਹਿਬ ਪਹੁਚਣ ਲਈ ਨੱਕ ਤੇ ਰੁਮਾਲ ਬੰਨ ਕੇ ਜਾਂਦੇ ਰਹੇ ਕਿਉਂ ਕਿ ਮੁਰਦਿਆਂ ਦੀ ਬਦਬੂ ਨੇ ਦਰਬਾਰ ਸਾਹਿਬ ਦਾ ਸਾਰਾ ਵਾਤਾਵਰਨ ਹੀ ਮੁਸ਼ਕ ਨਾਲ ਭਰ ਦਿਤਾ ਹੋਇਆ ਸੀ।

ਜਦੋਂ ਸ੍ਰੀ ਮਤੀ ਇੰਦਰਾ ਗਾਂਧੀ ਦਰਬਾਰ ਸਾਹਿਬ ਵੇਖਣ ਆਈ ਤਾਂ ਮੈਂ ਉਸ ਨੂੰ ਹਰਿਮੰਦਰ ਸਾਹਿਬ ਤੇ ਲਗੇ ਗੋਲੀਆਂ ਦੇ ਨਿਸ਼ਾਨ ਵਿਖਾਏ ਅਤੇ ਦਸਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ 700 ਬੀੜਾਂ ਜਲਾਈਆਂ ਗਈਆਂ ਸਨ।'

ਭਾਈ ਰਾਜਿੰਦਰ ਸਿੰਘ ਵੇਦਾਂਤੀ ਦੇ ਕਥਨ ਅਨੁਸਾਰ ਹਰਿਮੰਦਰ ਸਾਹਿਬ ਦਾ ਹਰ ਰੋਜ ਦੀ ਹਾਜਰੀ ਭਰਨ ਵਾਲਾਂ ਪ੍ਰੇਮੀ ਸ. ਅਵਤਾਰ ਸਿੰਘ ਪ੍ਰੇਵਰ ਪਿੰਡਦਾ ਦਰਸ਼ਨ ਕਰਨ ਲਈ ਆਇਆ ਅੰਦਰ ਹੀ ਗੋਲੀ ਦਾ ਨਿਸ਼ਾਨਾ ਹੋ ਗਿਆ ਫੌਜੀਆਂ ਨੇ ਦਰਬਾਰ ਸਾਹਿਬ ਅੰਦਰ ਸੇਵਾ ਕਰਦੇ ਸਾਨੂੰ ਸਾਰੇ 24 ਪਾਠੀਆਂ ਤੇ ਸੇਵਾਦਾਰਾਂ ਨੂੰ ਫੜ ਲਿਆ।

ਜਦੋਂ ਸਾਨੂੰ ਬਾਹਰ ਲੈ ਜ਼ਾਇਆ ਗਿਆ ਤਾਂ ਉਥੇ 200 ਦੇ ਕਰੀਬ ਬੰਦੇ ਪਹਿਲੋਂ ਬਿਠਾਏ ਹੋਏ ਸਨ ਜਿਨਾਂ ਵਿਚ 52 ਸ੍ਰੋਮਣੀ ਕਮੇਟੀ ਦੇ ਮੁਲਾਜ਼ਮ ਸਨ। ਇਕ ਬੀਬੀ ਤਿੰਨ ਕੁ ਹਫਤੇ ਦੇ ਬੱਚੇ ਨੂੰ ਬਗਲ ਵਿਚ ਲਈ ਉਥੇ (ਆਟਾਮੰਡੀ ਵਾਲੀ ਡਿਉਢੀ ਪਾਸ) ਮਰੀ ਪਈ ਸੀ ।

ਸਾਡੀਆਂ ਕ੍ਰਿਪਾਨਾਂ ਲਾਹ ਲਈਆਂ ਗਈਆਂ ਅਤੇ ਸਾਡੀਆਂ ਪੱਗਾਂ ਉਤਾਰ ਸਾਰਿਆਂ ਦੀਆਂ ਬਾਹਾਂ ਪਿਛੇ ਵੱਲ ਬੰਨ ਦਿਤੀਆਂ ਗਈਆਂ ਅਤੇ ਬ੍ਰਹਮ ਬੂਟਾ ਅਖਾੜੇ ਵਾਲੇ ਕੋਨੇ ਤੇ ਇਕ ਕਮਰੇ ਪਾਸ ਜਿਸ ਨੂੰ ਉਸ ਸਮੇਂ ਅਗ ਲਗੀ ਹੋਈ ਸੀ ਲੈ ਜਾਇਆ ਗਿਆਂ, ਉਥੇ ਜ਼ਨਾਨੇ ਇਸ਼ਨਾਨ ਘਰ ਪਾਸ ਜਿਥੇ ਬੇਅੰਤ ਲਾਸ਼ਾ ਪਈਆਂ ਸਨ ਇਕ ਕਤਾਰ ਵਿਚ ਖੜਾ ਕਰਕੇ ਬਧੀਆਂ ਹੋਈਆਂ ਬਾਹਾਂ ਤੇ ਹੱਥਾਂ ਨਾਲ ਘੰਟਾ ਘਰ ਵੱਲ ਲੈ ਜਾਇਆ ਗਿਆ, ਜਿਥੇ ਸਾਰੀ ਰਾਤ ਅਸੀਂ ਉਸੇ ਹਾਲਤ ਵਿਚ ਬੈਠੇ ਰਹੇ ।

ਗਿਆਨੀ ਪੂਰਨ ਸਿੰਘ ਗ੍ਰੰਥੀ ਦੀ ਜ਼ਬਾਨੀ ਪਤਾ ਲਗਾ ਕਿ ਉਹ 5 ਜੂਨ ਦੀ ਸ਼ਾਮ ਤੋਂ 7 ਜੂਨ ਸਵੇਰ ਤਕ ਹਰਿਮੰਦਰ ਸਾਹਿਬ ਅੰਦਰ ਰਿਹਾ ਸੀ । ਰਾਗੀ ਸਿੰਘਾਂ ਦੀ ਮੌਤ ਉਸ ਦੇ ਸਾਹਮਣੇ ਹੋਈ । ਰਾਤ ਦੇ 10-30 ਵਜੇ ਗੁਰੂ ਰਾਮਦਾਸ ਸਰਾਇ ਵਲੋਂ 13 ਟੈਂਕ ਸਰੋਵਰ ਦੀ ਪਰਕਰਮਾ ਵਿਚ ਦਾਖਲ ਹੋਏ ਸਨ । ਗੋਲੇ ਦਬਾ ਦਬ ਵਸ ਰਹੇ ਅਤੇ ਉਨਾਂ ਰਾਹੀਂ ਹੀ ਅਕਾਸ ਵਿਚ ਚਾਨਣ ਹੁੰਦਾ ਸੀ । ਇਹ ਗੋਲੇ ਦਰਸਨੀ ਡਿਉਢੀ ਉਪਰ ਪਿਛਲੇ ਵੱਲਿਉ ਵਰਸ ਰਹੇ ਸਨ । ਪਹਿਲਾ ਗੋਲਾ ਹੀ ਦਰ ਸ਼ਨੀ ਡਿਉਢੀ ਵਿਚ ਪਾੜ ਪਾ ਕੇ ਉਸ ਕਮਰੇ ਨੂੰ ਅਗ ਲਗਾ ਚੁਕਾ ਸੀ ਜਿਥੇ ਮਹਾਰਾਜਾ ਰਣਜੀਤ ਸਿੰਘ ਵਲੋਂ ਭੇਂਟ ਹੋਈ ਅਮੋਲਕ ਚਾਨਣੀ ਸੁਰਖੱਅਤ ਸੀ ਜੋ ਕੁਝ ਮਿੰਟਾਂ ਵਿਚ ਹੀ ਸੁਆਹ ਹੋ ਗਈ ਸੀ । ਤੋਸ਼ਾ ਖਾਨੇ ਨੂੰ ਵੀ ਅਗ ਲਗ ਚੁਕੀ ਸੀ ।

6 ਤਾਰੀਖ ਸਵੇਰ ਦੀ ਗੋਲਾ ਬਾਰੀ ਸਮੇਂ ਇਕ ਗੋਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਕਾਸ਼ ਦਸ਼ਾ ਵਿਚ ਲਗੀ ।

7 ਤਾਰੀਖ ਨੂੰ ਜਦੋਂ ਫੌਜੀ ਮੈਨੂੰ ਤੇ ਗਿ: ਮੋਹਨ ਸਿੰਘ ਨੂੰ ਹੈਡ ਗ੍ਰੰਥੀ ਗਿ: ਸਾਹਿਬ ਸਿੰਘ ਦੇ ਸਥਾਨ ਵੱਲ ਲੈ ਜਾ ਰਹੇ ਸਨ ਤਾਂ ਸਾਨੂੰ ਦਸਿਆ ਗਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬਾਬਾ ਥਾਰਾ ਸਿੰਘ, ਭਾਈ ਅਮ੍ਰੀਕ ਸਿੰਘ ਤੇ ਜਰਨੈਲ ਸਹਬੇਗ ਸਿੰਘ ਦੀਆਂ ਲਾਸ਼ਾਂ ਅਕਾਲ ਤਖਤ ਸਾਹਿਬ ਦੇ ਸਾਮਣੇ ਨਿਸ਼ਾਨ ਸਾਹਿਬ

ਪਾਸ ਪਈਆਂ ਸਨ । ਅਸੀਂ ਇਹ ਸਾਨੂੰ ਵਿਖਾਉਣ ਲਈ ਕਿਹਾ ਤਾਂ ਸਾਨੂੰ ਬੰਦੂਕ ਵਿਖਾਉਂਦੇ ਹੋਏ ਕਿਹਾ ਗਿਆ ਕਿ ਇਹ ਵਿਖਾਉਣ ਦੀ ਆਗਿਆ ਨਹੀਂ ਹੈ ।

ਹੁਣ ਲੌ ਉਹ ਵਾਕਿਆਤ ਜੋ ਅਸੀਂ ਅਖੀਂ ਨਹੀਂ ਵੇਖੇ ਪ੍ਰੰਤੂ ਉਨ੍ਹਾਂ ਭਰੋਸੇ ਯੋਗ ਸਜਣਾਂ ਤੋਂ ਜਿਨਾਂ ਨਾਲ ਇਹ ਵਾਪਰੇ ਸਨ ਜਾਂ ਜਿਨਾਂ ਇਹ ਗਲਾ ਵਾਪਰਦੀਆਂ ਆਪਣੀ ਅਖੀਂ ਦੇਖੀਆਂ ਸਨ, ਤੋਂ ਅਸੀਂ ਸੁਣੀਆਂ :

(i) ਹਰਿਮੰਦਰ ਸਾਹਿਬ ਅੰਦਰ ਉਸ ਸਮੇਂ ਪ੍ਰਕਾਸ਼ ਹੋਈ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਲਗੀ ਗੋਲੀ ਨਾਲ ਮੁਢਲੇ 82 ਸਫੇ ਕਟੇ ਵਢੇ ਗਏ ਸਨ । ਇਸ ਸਮੇਂ ਗ੍ਰੰਥੀ ਗਿਆਨੀ ਪੂਰਨ ਸਿੰਘ ਅੰਦਰ ਡਿਊਟੀ ਤੇ ਸੀ ।

(ii) ਹਰਿ ਕੀ ਪਉੜੀ ਦੇ ਉਪਰਲੀ ਮੰਜ਼ਲ ਵਿਚ ਪ੍ਰਕਾਸ਼ ਹੁੰਦੀ ਵਡੀ ਬੀੜ ਵੀ ਗੋਲੀਆਂ ਲਗਣ ਨਾਲ ਕਟੀ ਵਢੀ ਗਈ ਸੀ ਅਤੇ ਇਹ ਭੀ ਦਸਿਆ ਗਿਆ ਹੈ ਕਿ ਉਥੇ ਚਲ ਰਹੇ ਅਖੰਡ ਪਾਠ ਦਾ ਪਾਠੀ ਸਿੰਘ ਭੀ ਜ਼ਖਮੀ ਹੋ ਗਿਆ ਸੀ ।

(iii) ਦਰਸ਼ਨੀਡਿਉਢੀ ਦੀ ਉਤਰ ਦੀ ਬਾਹੀ ਦੇ ਕਮਰਿਆਂ ਅੰਦਰ ਰਖੇ ਤੋਸ਼ਾ ਖਾਨੇ ਦੀ ਲੁਟਮਾਰ ਤੇ ਬਰਬਾਦੀ ਦਾ ਸਹੀ ਅਨੁਮਾਨ ਹੁਣ ਤਕ ਨਹੀਂ ਲਗ ਸਕਿਆ ਕਿਉਂਕਿ ਨ ਇਸ ਦਾ ਕੋਈ ਰਿਕਾਰਡ ਰਿਹਾ ਹੈ (ਜੋ ਸਾਰਾ ਸਾੜਿਆ ਫੂਕਿਆ ਜਾ ਚੁਕਾ ਹੈ ਅਤੇ ਨ ਕੋਈ ਐਸਾ ਜਿੰਮੇਵਾਰ ਸਜਣ ਜਾਂ ਕਰਮਚਾਰੀ ਜੋ ਇਸ ਬਾਰੇ ਕੁਝ ਦਸ ਸਕੇ ਹੈ, (ਕੁਝ ਮਾਰੇ ਗਏ ਅਤੇ ਕਈ ਸਰਕਾਰ ਦੀਆਂ ਜੇਲ੍ਹਾਂ ਅੰਦਰ ਹਨ) ।

(iv) ਜਿਨਾਂ ਨੌਜਵਾਨਾਂ ਨੂੰ ਅਤਿਵਾਦੀ ਜਾਣ ਕੇ ਫੜਿਆ ਗਿਆ, ਭਾਵੇਂ ਉਹ ਗੁਰਦਆਰੇ ਦੇ ਮੁਲਾਜ਼ਮ ਸਨ, ਯਾਤਰੂ ਸਨ, ਜਾਂ ਅਤਿਵਾਦੀ, ਸਾਰਿਆਂ ਦੇ ਹਥ ਪਿਛੇ ਬੰਨ ਕੇ ਕਤਾਰਾਂ ਵਿਚ ਖੜੇ ਕਰ ਕੇ ਉਨਾਂ ਉਪਰ ਗੋਲੀ ਦਾਗ ਦਿਤੀ ਗਈ ।

(v) ਗੁਰੂ ਰਾਮਦਾਸ ਸਰਾਏ ਤੇ ਹੋਰ ਨਿਵਾਸ ਅਸਥਾਨਾਂ ਤੇ ਜੋ ਯਾਤਰੂ ਇਸਤਰੀ ਮਰਦ ਬਚੇ ਠਹਿਰੇ ਹੋਏ ਸਨ, ਲਗ ਪਗ ਸਾਰੇ ਹੀ ਅੰਧਾ ਧੁੰਦ ਵਰਸ ਰਹੀ ਗੋਲੀ ਦਾ ਸ਼ਿਕਾਰ ਹੋ ਗਏ । ਜੋ ਬਚੇ, ਉਹ ਫੜ ਲੈ ਗਏ । ਐਸੇ ਫੜੇ ਹੋਇਆਂ ਵਿਚ ਕਿਤਨੇ ਹੀ ਨਾਬਾਲਗ ਬਚੇ ਤੇ ਨੌਜਵਾਨ ਲੜਕੀਆਂ ਭੀ ਸਨ ਜਿਨ੍ਹਾਂ ਨਾਲ

ਵਰਤੀਆਂ ਦੋ ਤਿੰਨ ਘਟਨਾਵਾਂ ਇਉਂ ਦਸੀਆਂ ਗਈਆਂ ਹਨ :

(ੳ) ਜ਼ਿਲਾ ਸੰਗਰੂਰ ਤੋਂ ਇਕ ਬੀਬੀਆਂ ਦਾ ਜਥਾ ਜ਼ਿਲੇ ਦੇ ਜਥੇ-ਦਾਰ ਨਿਛੱਤਰ ਸਿੰਘ ਦੀ ਮਾਤਾ ਦੀ ਸਰਕਰਦਗੀ ਹੇਠ ਸ੍ਰੀ ਦਰਬਾਰ ਸਾਹਿਬ ਦੇ ਕਬਜ਼ੇ ਸੰਬੰਧੀ ਗ੍ਰਿਫਤਾਰੀ ਦੇਣ 3 ਜੂਨ ਦੇ ਸ਼ਹੀਦੀ ਦਿਨ ਦਰਬਾਰ ਸਾਹਿਬ ਆਇਆ ਹੋਇਆ ਸੀ ਇਸ ਦੀ ਗਿਣਤੀ ਸੌ ਤੋਂ ਦੋ ਸੌ ਤਕ ਦਸਦੇ ਹਨ ਜਥੇਦਾਰਨੀ ਅਤੇ ਵਡੇਰੀ ਉਮਰ ਦੀਆਂ ਦੋ ਹੋਰ ਇਸਤਰੀਆਂ ਨੂੰ ਛਡ ਬਾਕੀਆਂ ਨੂੰ ਫੌਜੀ ਜਵਾਨ ਲੈ ਗਏ, ਉਨ੍ਹਾਂ ਦੀ ਬੇਪਤੀ ਕੀਤੀ ਅਤੇ ਫਿਰ ਮਾਰ ਦਿਤੀਆਂ। ਜੋ ਤਿੰਨ ਇਸ ਬੇਪਤੀ ਤੋਂ ਬਚੀਆਂ ਸਨ ਉਹ ਅੰਮ੍ਰਿਤਸਰ ਜੇਲ੍ਹ ਵਿਚ ਸਨ। ਜੇਲ੍ਹ ਸੁਪਰਡੈਂਟ ਜੋ ਸਿਖ ਸਰਦਾਰ ਸੀ ਨੂੰ ਜੇਲ੍ਹ ਦਾ ਚਕਰ ਲਾਉਣ ਸਮੇਂ ਜਥੇਦਾਰਨੀ ਨੇ ਇਉਂ ਸੰਬੋਧਨ ਕੀਤਾ 'ਵੇ ਸਰਦਾਰਾ, ਪਗ ਬੰਨੀ ਫਿਰਦਾਏਂ, ਸਾਡੀ ਗੱਲ ਵੀ ਸੁਣੀਉ" ਫੌਜੀਆਂ ਵਲੋਂ ਕੀਤੀ ਗਈ ਲੁਟਮਾਰ ਅਤੇ ਇਸਤਰੀਆਂ ਦੀ ਬੇਪਤੀ ਬਾਰੇ ਕੈਪਟਨ ਅਮਰਿੰਦਰ ਸਿੰਘ ਐਕਸ ਐਮ ਪੀ ਤੇ ਮਹਾਰਾਜਾ ਪਟਿਆਲਾ ਦੇ ਸ੍ਰ. ਰਾਹੁਲ ਸਿੰਘ ਪ੍ਰਤੀ ਕਹੇ ਹੋਏ ਸ਼ਬਦ ਭਾਵ ਪੂਰਤ ਹਨ :

'If even five percent of the rumours of the army looting & raping women are true, I will feel personally ashamed of having been part of the army that I loved so mueh'

(Samachar vichar Bombay

ਅਰਥਾਤ ਜੇ ਫੌਜੀਆਂ ਵਲੋਂ ਕੀਤੀ ਗਈ ਲੁਟਮਾਰ ਅਤੇ ਔਰਤਾਂ ਦੇ ਸਤ-ਭੰਗ ਕਰਨ ਦੀਆਂ ਵਾਰਦਾਤਾਂ ਦੀ ਚਰਚਾ ਪੰਜ ਫੀਸਦੀ ਵੀ ਸਚੀ ਹੈ ਤਾਂ ਬਾਵਜੂਦ ਮੇਰੇ ਹਿਰਦੇ ਅੰਦਰ ਫੌਜੀ ਜੀਵਨ ਲਈ ਨਿਘਾ ਪਿਆਰ ਹੋਣ ਦੇ ਮੈਂ ਇਸ ਗਲ ਦੀ ਜਾਤੀ ਤੌਰ ਸ਼ਰਮਸਾਰੀ ਮਹਿਸੂਸ ਕਰਦਾ ਹਾਂ, ਕਿ ਮੈਂ ਭੀ ਕਦੀ ਫੌਜੀ ਸੀ'

(ਅ) ਮਜੀਠਾ ਜ਼ਿਲਾ ਅੰਮ੍ਰਿਤਸਰ ਦਾ ਅਜੀਤ ਸਿੰਘ ਆਪਣੀ ਸਿੰਘਣੀ ਸੁਰਿੰਦਰ ਕੌਰ ਅਤੇ ਚਾਰ ਬਚਿਆਂ ਜਸਬੀਰਕੌਰ ਉਮਰ ਦੋ ਸਾਲ, ਚਰਣਜੀਤਕੌਰ ਚਾਰ ਸਾਲ ਅਤੇ ਲੜਕੇ ਹਰਜਿੰਦਰ ਸਿੰਘ ਤੇ ਬਲਵਿੰਦਰ ਸਿੰਘ ਉਮਰ 6 ਤੇ 12 ਸਾਲ ਸਮੇਤ 3 ਜੂਨ ਨੂੰ ਦਰਬਾਰ ਸਾਹਿਬ ਆਏ ਅਤੇ ਸ਼ਾਮ ਨੂੰ ਕਰਫਿਉ ਲਗ ਜਾਣ ਕਾਰਨ ਵਾਪਸ ਨ ਜਾ ਸਕੇ। ਸੁਰਿੰਦਰ ਕੌਰ 5 ਜੂਨ ਦੀ ਗੋਲਾ ਬਾਰੀ ਵਿਚ ਮਾਰੀ

ਗਈ, ਬਚਿਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਜੋ ਰੋਜ਼ਾਨਾ ਅਖਬਾਰ ਇੰਡੀਅਨ ਐਕਸਪ੍ਰੈਸ ਦੇ 29 ਅਗਸਤ ਦੇ ਪਰਚੇ ਅਨੁਸਾਰ ਲੁਧਿਆਣਾ ਜੇਹਲ ਅੰਦਰ ਹੁਣ ਭੀ ਕੈਦ ਹਨ ਇਨ੍ਹਾਂ ਦੇ ਖਿਲਾਫ ਅਮਨ ਦੇ ਭੰਗ ਕਰਨ ਅਤੇ ਹੁਕਮ ਅਦੂਲੀ ਦਾ ਦੋਸ਼ ਹੈ। 6 ਜੂਨ ਨੂੰ ਜਦੋਂ ਫੌਜੀਆਂ ਨੇ ਉਨ੍ਹਾਂ ਨੂੰ ਅੰਮ੍ਰਿਤਸਰ ਮੈਜਿਸਟ੍ਰੇਟ ਦੇ ਪੇਸ਼ ਕੀਤਾ ਤਾਂ ਅਦਾਲਤ ਵਲੋਂ ਉਨ੍ਹਾਂ ਨੂੰ ਹਵਾਲਾਤ ਅੰਦਰ ਰਖੇ ਜਾਣ ਦਾ ਹੁਕਮ ਹੋਇਆ। ਬਚਿਆਂ ਨੂੰ ਪੁਛਿਆ ਗਿਆ ਕਿ ਤੁਹਾਡੀ ਮਾਂ ਕਿਥੇ ਹੈ ਤਾਂ ਚਾਰ ਸਾਲਾਂ ਚਰਣਜੀਤ ਕੌਰ ਨੇ ਕਿਹਾ 'ਮੇਰੀ ਮਾਂ ਬੰਦੂਕ ਨਾਲ ਮਾਰ ਦਿਤੀ।' ਉਨਾਂ ਦੇ ਬਾਪ ਅਜੀਤ ਸਿੰਘ ਦਾ ਕਹਿਣਾ ਹੈ ਕਿ ਬਚਿਆਂ ਪਾਸੋਂ ਪੁਛਗਿਛ (ਤਫਤੀਸ਼) ਕੀਤੀ ਜਾ ਰਹੀ ਹੈ ਅਤੇ ਮਾਰ ਕੁਟਾਈ (torture) ਵੀ ਕੀਤਾ ਜਾਂਦਾ ਹੈ।

(ੲ) ਇਸੇ ਤਰਾਂ 28 ਬਚਿਆਂ ਨੂੰ ਜਿਨਾਂ ਦੀ ਉਮਰ ਚਾਰ ਤੋਂ ਬਾਰਾਂ ਸਾਲ ਤਕ ਦਸੀ ਜਾਂਦੀ ਹੈ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਕੰਪਲੈਕਸ ਵਿਚ ਵਰਤੇ 5 ਤੇ 6 ਜੂਨ ਦੇ ਖੂਨੀ ਕਾਂਡ ਸਮੇਂ ਫੜ ਲਿਆ ਗਿਆ ਸੀ ਜੋ ਲੁਧਿਆਣਾ ਜੇਲ੍ਹ ਅੰਦਰ ਹਨ—ਇੰਡੀਅਨ ਐਕਸਪ੍ਰੈਸ ਦੇ 29 ਅਗਸਤ ਦੇ ਪਰਚੇ ਅਨੁਸਾਰ ਇਨ੍ਹਾਂ ਦੇ ਖਿਲਾਫ ਦਫਾ 107 (ਅਮਨ ਭੰਗ ਕਰਨ) ਅਤੇ ਦਫਾ 151 (ਕਾਬਲ ਦਸਤ ਅੰਦਾਜ਼ੀ ਪੁਲਸ ਜੁਰਮ ਕਰਨ ਦੇ ਅੰਦੇਸ਼ੇ) ਦੇ ਦੋਸ਼ ਹਨ ਇਨਾਂ ਬਚਿਆਂ ਵਿਚ ਕਈ ਨੇਤਰਹੀਨ (ਅੰਨ੍ਹੇ) ਦਸੇ ਜਾਂਦੇ ਹਨ। ਸੁਪ੍ਰੀਮ ਕੋਰਟ ਵਿਚ ਕਿਸੇ ਲੇਡੀ ਵਲੋਂ ਦਰ-ਖਾਸਤ ਗੁਜ਼ਾਰੇ ਜਾਣ ਤੇ ਸੁਪ੍ਰੀਮ ਕੋਰਟ ਨੇ ਲੁਧਿਆਣੇ ਦੇ ਡਿਸਟ੍ਰਿਕਟ ਜਜ ਨੂੰ ਇਸ ਬਾਰੇ ਪੜਤਾਲ ਕਰਕੇ ਦੋ ਹਫਤੇ ਅੰਦਰ ਰੀਪੋਰਟ ਭੇਜਣ ਦਾ ਹੁਕਮ ਦਿਤਾ ਸੀ।

(ਸ) 6 ਜੂਨ ਸ਼ਾਮ ਦੇ ਸਾਢੇ ਅਠ ਵਜੇ 35-36 ਪੇਂਡੂ ਨੌਜਵਾਨ ਇਕ ਕਤਾਰ ਵਿਚ ਉਪਰ ਨੂੰ ਬਾਂਹ ਖੜੀਆਂ ਕਰਾ ਕੇ ਤੋਪ ਦੇ ਗੋਲੇ ਨਾਲ ਉੜਾ ਦਿਤੇ ਗਏ (ਬ. ਜ਼ਬਾਨੀ ਸ੍ਰ. ਭਾਨ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਕਮੇਟੀ ਅਤੇ ਸ੍ਰ. ਕਰਨੈਲ ਸਿੰਘ ਨਾਗ, ਜਿਨਾਂ ਇਹ ਕਾਰਾ ਹੁੰਦਾ ਅਖੀ ਡਿਠਾ)

(vi) ਦਰਬਾਰ ਸਾਹਿਬ ਕੰਪਲੈਕਸ ਅੰਦਰ ਰਹਿੰਦੇ ਗੁਰਦੁਆਰਿਆਂ ਦੇ ਮੁਲਾਜ਼ਮਾਂ ਦੇ ਕੁਆਰਟਰਸ, ਜੋ ਕੰਪਲੈਕਸ ਵਿਚ ਹੀ ਸਨ,ਅੰਦਰ ਜਾ ਕੇ ਸੇਵਾਦਾਰਾਂ ਨੂੰ ਪਕੜ ਕੇ ਮੁਸ਼ਕਾਂ ਬੰਨ ਕੇ ਲਾਂਭੇ ਬਿਠਾ ਦਿਤਾ ਗਿਆ, ਇਸਤਰੀਆਂ ਤੇ ਬਚੇ ਬਾਹਰ ਕਢ ਦਿਤੇ ਗਏ ਅਤੇ ਘਰਾਂ ਦਾ ਕੀਮਤੀ ਸਮਾਨ-ਗਹਿਣਾ ਗਟਾ ਕੈਸ਼ ਟੈਲੀ-

ਵੀਯਨ ਸੈਟ, ਟੇਪ ਰਿਕਾਰਡਰ ਕਲਾਕ, ਘੜੀਆਂ ਭਾਂਡੇ ਕਪੜੇ ਆਦ ਜੋ ਵੀ ਹਥੀ ਲਗਾ ਫੌਜੀ ਉਠਾ ਲੈ ਗਏ । ਤਸਦੀਕ ਲਈ ਵੇਖੋ 'ਇੰਡੀਅਨ ਐਕਸਪ੍ਰੈਸ' ਮਿਤੀ 2 ਸਤੰਬਰ 84 ਸਫ਼ਾ 1 ਮੁਲਾਜ਼ਮਾਂ ਨੂੰ ਕਈ ਦਿਨ ਹਿਰਾਸਤ ਵਿਚ ਰਖਕੇ ਅਤੇ ਮਾਰ ਕੁਟਾਈ (torture) ਕਰਕੇ ਅਤਿਵਾਦੀਆਂ ਦੀ ਸੂੰਹ ਦੇਣ ਲਈ ਕਿਹਾ ਗਿਆ ਪ੍ਰੰਤੂ ਕੋਈ ਵਿਸ਼ੇਸ਼ ਸੂੰਹ ਨ ਮਿਲਣ ਤੇ ਕਈ ਦਿਨਾਂ ਪਿਛੋਂ ਛਡੇ ਗਏ । ਕਈ ਹਾਲਾਂ ਭੀ ਹਿਰਾਸਤ ਵਿਚ ਦਸੇ ਜਾਂਦੇ ਹਨ ਭਾਈ ਸੋਹਨ ਸਿੰਘ ਗ੍ਰੰਥੀ ਹਰਿਮੰਦਰ ਸਾਹਿਬ ਦੀਆਂ ਬਾਂਹ ਬੰਨ, ਕੇ ਬਹੁਤ ਮਾਰਿਆ ਗਿਆ, ਕਈਆਂ ਨੂੰ ਕਈ ਕਈ ਦਿਨ ਭੁਖੇ ਪਿਆਸੇ ਰਖਕੇ, ਦਿਨ ਰਾਤ ਉਨੀਂਦੇ ਅਤੇ ਹੋਰ ਕਈ ਤਰਾਂ ਦੇ ਤਸੀਹੇ ਦਿਤੇ ਗਏ ਕਿ ਉਹ ਅਤਿਵਾਦੀਆਂ ਦੀ ਸੂੰਹ ਦੇਣ ।

(vii) ਸੰਤ ਭਿੰਡਰਾਂ ਵਾਲੇ ਦੀ ਟਕਸਾਲ ਦੇ ਬਹੁਤ ਸਾਰੇ ਸਿਸ਼ ਜੋ ਉਨਾਂ ਪਾਸ ਹੀ ਰਹਿੰਦੇ ਅਤੇ ਰੋਜ਼ਾਨ ਗੁਰੂ ਬਾਣੀ ਦੀ ਸੰਥਿਆ ਲਿਆ ਕਰਦੇ ਸਨ ਜਿਨਾਂ ਦੀ ਗਿਣਤੀ 100 ਦਸੀ ਗਈ ਹੈ ਨੂੰ ਬਾਬਾ ਬੁਢਾ ਸਾਹਿਬ ਵਾਲੀ ਬੇਰ ਪਾਸ ਕਤਾਰ ਵਿਚ ਖੜਾ ਕੀਤਾ ਗਿਆ ਅਤੇ ਪੁਛਿਆ ਗਿਆ ਕਿ ਤੁਸੀਂ ਖਾਲਸਤਾਨ ਲੈਣਾ ਚਾਹੁੰਦੇ ਹੋ ? ਪਹਿਲੇ ਸਿਖਿਆਰਥੀ ਨੇ ਇਸ ਸਵਾਲ ਦੇ ਜਵਾਬ ਵਿਚ 'ਬੋਲੇ ਸੋ ਨਿਹਾਲ' ਤੇ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਬੁਲਾ ਦਿਤਾ ਜਿਸ ਵਿਚ ਬਾਕੀ ਸਾਰੇ ਭੀ ਸ਼ਾਮਲ ਹੋਏ । ਇਸ ਦੋਸ਼ ਪਿਛੇ ਉਨਾਂ ਸਾਰਿਆਂ ਨੂੰ ਗੋਲੀਆਂ ਮਾਰ ਕੇ ਖਤਮ ਕਰ ਦਿਤਾ ਗਿਆ । ਸਪੋਕਸਮੈਨ ਹਫਤਾ ਵਾਰ

(viii) 7 ਜੂਨ ਨੂੰ ਸੰਤ ਭਿੰਡਰਾ ਵਾਲਾ, ਭਾਈ ਅਮਰੀਕ ਸਿੰਘ ਅਤੇ ਜਨਰਲ ਸ਼ਹਬੇਗ ਸਿੰਘ ਦੀਆਂ ਲਾਸ਼ਾਂ ਨੂੰ ਪਰਕਰਮਾ ਵਿਚ ਰਖ ਕੇ ਸਾਰਾ ਦਿਨ ਪਰਦਰਸ਼ਨੀ ਕੀਤੀ ਜਾਂਦੀ ਰਹੀ । ਇਸ ਸਮੇਂ ਸ਼ਹਿਰ ਦੇ ਵਿਸ਼ੇਸ਼ ਹਿੰਦੂਆਂ ਨੂੰ ਅੰਦਰ ਲਿਆ ਕੇ ਇਹ ਲਾਸ਼ਾਂ ਵਿਖਾਈਆਂ ਗਈਆਂ, ਜਿਸ ਤੇ ਉਨਾਂ ਹਿੰਦੂਆਂ ਨੇ ਬਰਫੀ ਲਡੂ ਅਤੇ ਹੋਰ ਮਿਠਾਈ ਜੋ ਵੀ ਮਿਲੀ ਸਿਗਰਟ ਤੇ ਸ਼ਰਾਬ ਫੌਜੀਆਂ ਵਿਚ ਤਕਸੀਮ ਕੀਤੀ । ਵੇਖੋ 'ਸਪੋਕਸਮੈਨ' ਹਫਤਾ ਵਾਰ

(ix) 7 ਜੂਨ ਨੂੰ ਸਾਰਾ ਕੰਪਲੈਕਸ ਲਾਸ਼ਾਂ ਨਾਲ ਭਰਿਆ ਹੋਇਆ ਸੀ, ਖਾਸ ਕਰ ਸਰੋਵਰ ਦੀ ਪਰਕਰਮਾਂ ਵਿਚ ਪੈਰ ਧਰਣ ਨੂੰ ਥਾਂ ਨਹੀਂ ਸੀ ਅਤੇ ਮਾਰੇ ਗਏ ਮਨੁੱਖਾਂ ਇਸਤਰੀਆਂ ਤੇ ਬਚਿਆਂ ਦੇ ਖੂਨ ਵਗ ਕੇ ਸਰੋਵਰ ਵਿਚ ਪੈ ਜਾਣ ਕਾਰਨ

ਸਰੋਵਰ ਦਾ ਜਲ ਲਾਲ ਸੂਹਾ ਹੋ ਚੁਕਾ ਸੀ ਕਈ ਲਾਸ਼ਾਂ ਸਰੋਵਰ ਵਿਚ ਤਰ ਰਹੀਆਂ ਸਨ। ਲਾਸ਼ਾਂ ਉਠਾਉਣ ਲਈ ਅੰਮ੍ਰਿਤਸਰ ਦੇ ਮੁਲਾਜਮ ਤੇ ਗੈਰ ਮੁਲਾਜ਼ਮ ਭੰਗੀ ਵਿਸ਼ੇਸ਼ ਦਿਹਾੜੀ (wages) ਦੇ ਕੇ ਲਗਾਏ ਹੋਏ ਸਨ ਜੋ ਇਨਾਂ ਨੂੰ ਟਰੱਕਾਂ ਵਿਚ ਲੱਡ ਕਰ ਕੇ ਬਾਹਰ ਲੈ ਜਾ ਰਹੇ ਹਨ ।

(x) ਸ੍ਰੀ ਦਰਬਾਰ ਸਾਹਿਬ ਅੰਦਰ ਵਰਤੇ ਇਸ ਘਲੂਘਾਰੇ ਦੀ ਖਬਰ ਜਿਉਂ ਜਿਉਂ ਬਾਹਰ ਪਿੰਡਾਂ ਅਤੇ ਹੋਰ ਸ਼ਹਿਰਾਂ ਵਿਚ ਜਾ ਰਹੀ ਸੀ ਲੋਕੀ ਜਥੇ ਬਣ ਕੇ ਹਜ਼ਾਰਾਂ ਦੀ ਗਿਣਤੀ ਵਿਚ ਅੰਮ੍ਰਿਤਸਰ ਵਲ ਨੂੰ ਆਉਣੇ ਸ਼ੁਰੂ ਹੋ ਗਏ ਸਨ। ਜਿਨਾਂ ਦੀ ਹਾਲੀਕਾਪਟਰ ਵਲੋਂ ਰੀਪੋਰਟ ਸੰਬੰਧਤ ਫੌਜੀ ਕ੍ਰਮਚਾਰੀਆਂ ਨੂੰ ਮਿਲਣ ਤੇ ਥਾਉਂ ਥਾਈਂ ਜਥਿਆਂ ਤੇ ਗੋਲੀ ਵਸਨੀ ਸ਼ੁਰੂ ਹੋ ਗਈ ਜਿਸ ਨਾਲ ਅਣਗਿਣਤ ਆਦਮੀ ਸ਼ਹਿਰ ਤੋਂ ਬਾਹਰ ਕਈ ਥਾਵਾਂ ਤੇ ਮਾਰੇ ਗਏ। ਇਕ ਇਕਲੇ ਪਿੰਡ ਦੇ 50, ਦੂਜੇ ਦੇ 60 ਅਤੇ ਜਾਲੰਧਰ ਤੋਂ ਆ ਰਹੇ ਇਕ ਜਥੇ ਤੇ ਰਈਏ ਗੋਲੀ ਚਲਾ ਕੇ 49 ਆਦਮੀ ਮਾਰੇ ਜਾਣ ਦੀ ਰੀਪੋਰਟ ਹੈ। ਇਉਂ ਹੀ ਹੋਰ ਥਾਈ ਭੀ ਹੋਇਆ ਜਿਸ ਦੇ ਸਹੀ ਅੰਕੜੇ ਪ੍ਰਾਪਤ ਨਹੀਂ ਹੋਏ। ਇਸ ਸੰਬੰਧ ਵਿਚ ਦਸਿਆ ਗਿਆ ਹੈ ਕਿ ਵਾਇਰ-ਲੈਸ ਥਾਉਂ ਥਾਈਂ ਭੇਜ ਕੇ ਬਾਹਰ ਪੈਟਰੋਲ ਤੇ ਲਗਿਆਂ ਫੌਜੀ ਤੇ ਸੀ. ਆਰ. ਪੀ. ਦੀਆਂ ਟੁਕੜੀਆਂ ਨੂੰ ਇਹ ਹੁਕਮ ਦਿਤਾ ਜਾ ਰਿਹਾ ਸੀ ਕਿ ਗਲੀਆਂ ਬਜ਼ਾਰਾਂ ਵਿਚ ਹਰ ਆਦਮੀ ਨੂੰ ਜਾਂ ਕਿਸੇ ਥਾਉਂ ਇਕਠੇ ਹੋਏ ਲੋਕਾਂ ਨੂੰ ਜਿਤੇ ਭੀ ਵੇਖੋ ਫੌਰਨ ਗੋਲੀ ਮਾਰ ਦਿਓ। ਇਸ ਦੀ ਪੁਸ਼ਟੀ ਅਖਬਾਰ 'India Today' ਨੇ ਆਪਣੇ 30 ਜੂਨ 1984 ਦੇ ਪਰਚੇ ਵਿਚ ਇਨਾਂ ਸ਼ਬਦਾਂ ਦੁਆਰਾ ਕੀਤੀ ਹੈ 'Shoot at right any one on the streets, and at once fire at the mobs.

ਅਜੇਹੇ ਹੁਕਮ ਜੂਨ 1984 ਵਿਚ ਹੀ ਨਹੀਂ ਦਿਤੇ ਗਏ ਸਨ। ਅਜ ਦਰਬਾਰ ਸਾਹਿਬ ਦੇ ਵਾਕਿਆ ਤੋਂ ਤਿੰਨ ਮਹੀਨੇ ਪਿਛੋਂ ਭੀ ਫੌਜ ਦੇ ਨਾਮ ਅਜੇਹੇ ਫਿਰਤੂ ਹੁਕਮ (sircular) ਜਾਰੀ ਕੀਤੇ ਜਾ ਰਹੇ ਹਨ ਜੋ ਅੰਮ੍ਰਿਤਧਾਰੀ ਸਿਖਾਂ ਬਾਰੇ ਹੀ ਹਨ। ਪੜੋ ਇੰਡੀਅਨ ਐਕਸਪ੍ਰੈਸ ਮਿਤੀ 18 ਸਤੰਬਰ 1984 ਦੇ ਸਫਾ 7 ਤੇ 'Role of Army' ਦੇ ਸਿਰਲੇਖ ਹੇਠ ਨੀਚੇ ਦਰਜ ਸਤਰਾਂ :

'A recent circular issued to the units by way of baat-cheet' describes all "amritdharis" as dangerous people,

pledged to commit murder, arson and acts of terrorism". Photocopies of this circular have found their way out of the Army.

ਅਰਥਾਤ "ਹੁਣੇ ਜੇਹੇ ਯੂਨਿਟਾਂ (ਫੌਜੀ ਦਸਤਿਆਂ) ਨੂੰ 'ਬਾਤਚੀਤ' ਦੇ ਤੌਰ ਜਾਰੀ ਹੋਈ ਇਕ ਸਰਕੂਲਰ ਰਾਹੀਂ ਸਮੂਹ ਅੰਮ੍ਰਿਤਧਾਰੀਆਂ ਦੇ ਖਤਰਨਾਕ ਹੋਣ ਦੀ ਵਾਰਨਿੰਗ ਦੇਦੇ ਹੋਇ ਦਸਿਆ ਗਿਆ ਹੈ, ਕਿ ਇਨਾਂ ਲੋਕਾਂ ਨੇ ਕਤਲ, ਸਾੜ ਫੂਕ ਅਤੇ ਹੋਰ ਖਤਰੇ ਵਾਲੇ ਕੰਮ ਕਰਣ ਦੀਆਂ ਕਸਮਾਂ ਖਾਧੀਆਂ ਹੋਇਆਂ ਹਨ"

ਇਸ ਸਰਕੂਲਰ ਵੀ ਇਕ ਫੋਟੋ ਕਾਪੀ ਕਿਵੇਂ ਨ ਕਿਵੇਂ ਫੌਜ ਤੋਂ ਬਾਹਰ ਨਿਕਲ ਗਈ ਹੈ।

ਇਸ ਦੀ ਤਸਦੀਕ 13 ਜੁਲਾਈ ਨੂੰ ਅੰਮ੍ਰਿਤਸਰ ਦੇ ਨਜਦੀਕ ਦੇ ਕਈ ਪਿੰਡਾਂ ਵਿਚ ਜਾਕੇਅਸੀਂ ਖੁਦ ਕੀਤੀ ਸੀ, ਸਾਨੂੰ ਦਸਿਆ ਗਿਆ ਸੀ ਕਿ ਪਿੰਡਾਂ ਵਿਚ ਪੈਟਰੋਲ ਕਰਦੇ ਫੌਜੀ ਤੇ ਸੀ ਆਰ ਪੀ ਦੇ ਆਦਮੀਆਂ ਨੂੰ ਹੁਕਮ ਸੀ ਕਿ ਕਾਲੀ ਪਗੜੀ ਜਾਂ ਖਟੇ ਪਟਕੇ ਵਾਲਾ ਕ੍ਰਿਪਾਨਧਾਰੀ ਸਿਖ ਜਿਥੇ ਵੀ ਵੇਖੋ ਸ਼ੂਟ ਕਰ ਦਿਉ। ਚੁਨਾਂਚਿ ਕਈ ਸਿਖਾਂ ਦੇ ਇਸ ਤਰਾਂ ਮਾਰੇ ਗਏ ਹੋਣ ਦੀ ਖਬਰ ਭੀ ਪਿੰਡਾਂ ਤੋਂ ਸਾਨੂੰ ਮਿਲੀ ਸੀ। ਇਨਾਂ ਪਿੰਡਾਂ ਵਿਚ ਉਸ ਦਿਨ ਤਕ ਸੀ. ਆਰ. ਪੀ ਦੀਆਂ ਚੌਕੀਆਂ ਕਾਇਮ ਸਨ ਅਤੇ ਵਿਸ਼ੇਸ਼ ਥਾਵਾਂ ਅਤੇ ਸੜਕਾਂ ਦੇ ਮੋੜਾਂ ਤੇ ਰਾਈਫਲਾਂ ਦਾ ਪਹਿਰਾ ਅਸੀਂ ਅਖੀਂ ਵੇਖਿਆ।

ਅੰਮ੍ਰਿਤਸਰ ਦੇ ਇਲਾਕੇ ਵਿਚ ਇਸ ਗੱਲ ਦੀ ਭੀ ਚਰਚਾ ਸੀ ਕਿ ਸਰਕਾਰ ਹਰ ਨੌਜਵਾਨ ਸਿਖ ਨੂੰ ਅਤਿਵਾਦੀ ਸਮਝਦੀ ਹੈ, ਇਸ ਲਈ ਕੇਂਦਰ ਵਲੋਂ ਇਹ ਹੁਕਮ ਹੈ ਕਿ ਵੀਹ ਤੋਂ ਪੈਂਤੀ ਸਾਲ ਦੇ ਸਿਖਾਂ ਦਾ ਜਿਥੋਂ ਤਕ ਭੀ ਹੋ ਸਕੇ ਸਫਾਇਆ ਕਰ ਦਿਤਾ ਜਾਵੇ। ਕਿਉਂਕਿ ਐਸਾ ਕਰਕੇ ਹੀ ਸਿਖਾਂ ਦੀ ਵਖਵਾਦੀ ਜਾਂ ਖਾਲਸਤਾਨੀ ਲਹਿਰ ਨੂੰ ਕੁਚਲਿਆ ਜਾ ਸਕਦਾ ਹੈ ਇਸ ਨਾਲ ਘਟੋ ਘਟ ਵੀਹ ਪੰਝੀ ਸਾਲ ਤਾਂ ਸਿਖ ਚੁਪ ਹੋ ਜਾਣਗੇ।

ਸੰਨ 1710 ਵਿਚ ਮੁਗਲ ਬਾਦਸਾਹ ਬਹਾਦਰ ਸ਼ਾਹ ਨੇ ਅਤੇ ਇਸ ਉਪ੍ਰੰਤ ਜ਼ਿਕਰੀਆ ਖਾਨ ਗਵਰਨਰ ਲਾਹੌਰ ਨੇ ਹੁਕਮ ਜਾਰੀ ਕੀਤੇ ਸਨ, ਕਿ ਜਿਥੇ ਵੀ ਕੋਈ ਸਿਖ ਵੇਖੋ ਕਤਲ ਕਰ ਦਿਉ। ਕੀ ਭਾਰਤ ਦੀ ਅਜ ਦੀ 'ਸੈਕੂਲਰ' ਸ੍ਰਕਾਰ ਦੇ ਉਪਰ ਵਰਣੇ ਸਰਕੂਲਰ ਬਹਾਦਰ ਸ਼ਾਹ ਤੇ ਜ਼ਿਕਰੀਆਂ ਖਾਨ ਦੇ ਹੁਕਮਾਂ ਤੋਂ ਘਟ ਵੱਖਰਤ

ਰਖਦੇ ਹਨ ?

ਸਿਖ ਧਰਮ ਧਾਰਨ ਕਰਨ ਵਾਲੇ ਹਰ ਮਨੁਖ ਲਈ ਅੰਮ੍ਰਿਤਧਾਰੀ ਹੋਣਾ ਲਾਜਮੀ ਹੁੰਦਾ ਹੈ ਤਾਂ ਵਰਤਮਾਨ ਸਰਕਾਰ ਦੀ ਨਜ਼ਰ ਵਿਚ ਹਰ ਸਿਖ ਇਕ ਖਤਰਨਾਕ ਵਿਅਕਤੀ ਹੈ। ਕੀ ਸਰਕਾਰ ਅਜੇਹੇ ਸਰਕੂਲਰਾਂ ਦਾ ਭੈ ਦੇ ਕੇ ਸਿਖਾਂ ਨੂੰ ਅੰਮ੍ਰਿਤਧਾਰੀ ਸਰੂਪ ਧਾਰਨ ਕਰਨ ਤੋਂ ਵਰਜਨਾਂ ਚਾਹੁੰਦੀ ਹੈ ? ਕੀ ਸਿਖਾਂ ਦੇ ਇਹ ਕਹਿਣ ਦਾ ਕਿ ਸਿਖ ਹਿੰਦੂ ਨਹੀਂ ਬਲਕਿ ਇਕ ਵਖਰੀ ਕੌਮ ਹਨ ਦਾ ਇਹ ਜਵਾਬ ਤਾਂ ਨਹੀਂ ? ਕੀ ਸਿਖ ਸੋਚਣਗੇ ਅਤੇ ਸਿਖ ਸਰੂਪ ਦੀ ਮਹਾਨਤਾ ਨੂੰ ਸਮਝਣਗੇ ?

(xi) ਇਸ ਵਿਚ ਤਾਂ ਕੋਈ ਸ਼ਕ ਨਹੀਂ ਹੋ ਸਕਦਾ ਕਿ ਸ੍ਰੀ ਹਰਿਮੰਦਰ ਤੇ ਅਕਾਲ ਤਖਤ ਸਾਹਿਬ ਅਤੇ ਸਰੋਵਰ ਦੀ ਪਰਕਰਮਾ ਅੰਦਰ ਜਾਣ ਸਮੇਂ ਫੌਜੀਆਂ ਨੇ ਬੂਟ ਪਹਿਨੇ ਹੋਇ ਸਨ ਪਰ ਉਨਾਂ ਦਾ ਦਰਬਾਰ ਸਾਹਿਬ ਦੇ ਸਾਰੇ ਕੰਪਲੈਕਸ ਅੰਦਰ ਬੀੜੀਆਂ ਪੀਂਦੇ ਹੋਣਾ ਭੀ ਸਿੱਧ ਹੈ। ਜਦੋਂ ਸ. ਗੁਰਚਰਨ ਸਿੰਘ ਟੌਹੜਾ ਤੇ ਜਥੇਦਾਰ ਲੌਂਗੋਵਾਲ ਨੂੰ ਪਕੜਣ ਉਪ੍ਰੰਤ ਇਕ ਕਮਰੇ ਵਿਚ ਬਿਠਾਇਆ ਗਿਆ ਤਾਂ ਇਕ ਫੌਜੀ ਉਨਾਂ ਦੇ ਦਰਵਾਜ਼ੇ ਮੂਹਰੇ ਸਿਗਰਟ ਪੀਣ ਲਗ ਗਿਆ। ਟੌਹਰਾ ਜੀ ਦੇ ਰੋਕਣ ਅਤੇ ਇਹ ਕਹਿਣ ਤੇ ਕਿ ਏਥੇ ਸਿਗਰਟ ਪੀਣਾ ਮਨਾਂ ਹੈ, ਉਸ ਫੌਜੀ ਨੇ ਟੌਹਰੇ ਨੂੰ ਕਿਹਾ 'ਬੁੜ ਚੁਪ ਰਹੁ, ਗੋਲੀ ਮਾਰ ਦੂੰਗਾ। ਉਸ ਵੇਲੇ ਇਨਾਂ ਜਥੇਦਾਰਾਂ ਨਾਲ ਕਈ ਹੋਰ ਸਿੰਘ ਵੀ ਅੰਦਰ ਸਨ। ਇਹ ਸਾਰੇ ਲਗਾਤਾਰ ਸਤ ਘੰਟੇ ਇਸ ਤੰਗ ਜਗਾ ਵਿਚ ਬੰਦ ਰਹੇ ਅਤੇ ਕਿਸੇ ਨੂੰ ਪਾਣੀ ਪੀਣ ਜਾਂ ਪਿਸ਼ਾਬ ਟਟੀ ਜਾਣ ਨਹੀਂ ਦਿਤਾ ਗਿਆ। (ਬਾਹਰਵਾਲਾ ਸੰਤ ਸਿਪਾਹੀ ਅਗਸਤ 84)

(xii) ਇਸ ਘਲੂਘਾਰੇ ਨੇ ਗੁਰੂ ਨਾਨਕ ਦੇਵ ਜੀ ਦੇ ਬਾਬਰ ਦੇ ਹਮਲੇ ਸਮੇਂ ਉਚਾਰੇ ਪਾਵਨ ਬਚਨਾਂ ਅੰਦਰ ਅੰਕਿਆ ਚਿਤਰ 'ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤ ਕਾ ਕੁੰਗੂ ਪਾਇ ਵੇ ਲਾਲੋ ਦੁਹਰਾ ਦਿਤਾ ਸੀ। 2 ਜੁਲਾਈ 1984 ਦੇ ਅਖਬਾਰ 'ਸਪੋਕਸਮੈਨ' ਵਿਚ ਛਪੇ ਸ. ਸਿਮਰਨਜੀਤ ਸਿੰਘ ਮਾਨ I P.S ਦੇ ਗਿਆਨੀ ਜ਼ੈਲ ਸਿੰਘ ਪ੍ਰੈਜ਼ੀਡੈਂਟ ਭਾਰਤ ਸਰਕਾਰ ਨੂੰ ਲਿਖ ਭੇਜੇ ਆਪਣੇ ਅਸਤੀਫੇ ਵਿਚ ਇਸ ਘਲੂਘਾਰੇ ਅੰਦਰ ਮਾਰੇ ਗਏ ਬੰਦਿਆਂ ਦੀ ਗਿਣਤੀ ਵੀਹ ਹਜਾਰ ਦਸੀ ਗਈ ਹੈ। ਇਸ ਤੋਂ ਇਲਾਵਾ ਹੋਰ ਪੰਜਾਹ ਹਜਾਰ ਆਦਮੀਆਂ ਦਾ ਪਤਾ ਹਨ, ਭਾਂਵੇ ਸਰਕਾਰ ਵਲੋਂ ਇਹ ਗਿਣਤੀ ਹਜਾਰ ਦੇ ਕਰੀਬ ਹੀ ਦਸੀ ਗਈ ਹੈ।

ਸ੍ਰੀ ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਜੋ ਸਿਖਾਂ ਦੇ ਸਭ ਤੋਂ ਵਡੇ ਤੇ ਪੂਜਯ ਸ੍ਰੋਮਣੀ ਧਰਮ ਅਸਥਾਨ ਹਨ ਅਤੇ ਜਿਥੇ ਸਾਲ ਭਰ ਦੇ 365 ਦਿਨ ਲਗਾਤਾਰ ਵਾਹਿਗੁਰੂ ਦੀ ਸਿਫਤ ਸਲਾਹ ਅਤੇ ਕੀਰਤਨ ਦੀਆਂ ਧੁੰਨਾਂ ਉਠਦੀਆਂ ਸੁਣੀਂਦੀਆਂ ਸਨ ਉਸ ਥਾਂ ਵਰਤਾਏ ਗਏ ਇਸ ਭਿਆਣਕ ਘਲੂਘਾਰੇ ਨੇ ਈਸਾਈ ਮਤ ਦੇ ਵਿਸ਼ਵਮੁਖੀ ਪੋਪ ਸ੍ਰੀ ਜਾਹਨ ਪਾਲ (ਦੂਜੇ) ਨੂੰ ਇਹ ਕਹਿਣ ਲਈ ਮਜਬੂਰ ਕੀਤਾ :

The sad fact is that the place where so many people, met a tragic death is a temple where men gather in prayer.' ਅਰਥਾਤ ਵਡੀ ਅਫਸੋਸਨਾਕ ਗੱਲ ਇਹ ਹੈ ਕਿ ਉਹ ਥਾਂ ਜਿਥੇ ਏਨੇ ਜ਼ਿਆਦਾ ਮਨੁਖਾਂ ਨੂੰ ਭਿਆਣਕ ਮੌਤ ਦੇ ਘਾਟ ਉਤਾਰਿਆ ਗਿਆ ਹੈ ਇਕ ਧਰਮ ਮੰਦਰ ਹੈ ਹੈ ਜਿਥੇ ਲੋਕ ਰਬ ਦੀ ਯਾਦ ਅੰਦਰ ਜੁੜਦੇ ਹਨ "

(xiii) ਸਰਕਾਰ ਵਲੋਂ ਜਾਰੀ ਕੀਤਾ ਵਾਈਟ ਪੇਪਰ ਕਹਿੰਦਾ ਹੈ ਕਿ ਫੌਜੀ ਕਾਰਵਾਈ ਕੀਤੇ ਜਾਣ ਤੋਂ ਪਹਿਲੋਂ ਫੌਜ ਵਲੋਂ ਏਲਾਨ ਕੀਤਾ ਗਿਆ ਸੀ ਕਿ ਜੋ ਲੋਕ ਬਾਹਰ ਆਉਣਾ ਚਾਹੁੰਦੇ ਹਨ ਉਹ ਨਿਕਲ ਆਉਣ ।

ਜਦੋਂ ਜਨਰਲ ਅਰੋੜਾ ਨੂੰ ਦਸਿਆ ਗਿਆ ਕਿ ਜਨਰਲ ਬਰਾੜ ਨੇ 5 ਜੂਨ ਨੂੰ ਲੋਕਾਂ ਨੂੰ ਦਰਬਾਰ ਸਾਹਿਬ ਤੋਂ ਬਾਹਰ ਨਿਕਲ ਆਉਣ ਦੀ ਅਪੀਲ ਕੀਤੀ ਸੀ ਤਾਂ ਜਵਾਬ ਵਿਚ ਜਨਰਲ ਅਰੋੜੇ ਨੇ ਕਿਹਾ ਸੀ ।

True, he was appealing with fire. He was saying "If you dont come out, this is what we are going to do to you.' He wanted to demonstrate the army's might,'

ਅਰਥਾਤ

'ਠੀਕ, ਉਹ ਗੋਲੀਆਂ ਰਾਹੀਂ ਅਪੀਲ ਕਰ ਰਿਹਾ ਸੀ । ਉਹ ਗੋਲੀ ਵੀ ਚਲਾਉਂਦਾ ਤੇ ਕਹਿੰਦਾ ਸੀ, "ਜੇ ਤੁਸੀਂ ਬਾਹਰ ਨਹੀਂ ਆਉਂਦੇ ਤਾਂ ਇਹ ਕੁਛ ਹੈ ਜੋ ਅਸੀਂ ਤੁਹਾਡੇ ਨਾਲ ਕਰਨ ਲਗੇ ਹਾਂ ।' ਉਹ ਫੌਜ ਦੀ ਤਾਕਤ ਲੋਕਾਂ ਪ੍ਰਤੀ ਜਤਾਉਣਾ ਚਾਹੁੰਦਾ ਸੀ । ਵੇਖੋ 'ਸਮਾਚਾਰ' ਬੰਬਈ 23-29 ਅਗਸਤ ਜਨਰਲ ਨੇ ਇਹ ਵੀ ਕਿਹਾ ਕਿ ਗੋਲੀ ਵਰਸਨੀ 3, 4 ਜੂਨ ਤੋਂ ਸ਼ੁਰੂ ਹੋ ਗਈ ਸੀ. ਤਾਂ 5 ਜੂਨ ਦੀ ਬਾਹਰ ਆ ਜਾਨ ਲਈ ਲੋਕਾਂ ਪ੍ਰਤੀ ਕੀਤੀ ਅਪੀਲ ਦੇ ਕੀ ਅਰਥ ਰਹਿ

ਜਾਂਦੇ ਹਨ ।

ਇਹ ਪੇਪਰ ਇਹ ਵੀ ਕਹਿੰਦਾ ਹੈ ਕਿ ਫੌਜ ਨੇ ਕਿਸੇ ਜ਼ਨਾਨੀ ਜਾਂ ਬਚੇ ਨੂੰ ਨਹੀਂ ਮਾਰਿਆ । ਇਹ ਕੋਰੇ ਝੂਠ ਹਨ । ਜ਼ਨਾਨੀਆਂ ਦਾ ਮਾਰਿਆ ਜਾਣਾ ਤਾਂ ਇਕ ਪਾਸੇ ਰਿਹਾ, ਚਸ਼ਮ ਦੀਦ ਗਵਾਹਾਂ ਅਨੁਸਾਰ ਉਨਾਂ ਦੀਆਂ ਗੋਦੀਆਂ ਵਿਚੋਂ ਬਚੇ ਖੋਹੇ ਅਤੇ ਉਨਾਂ ਦੀਆਂ ਮਾਵਾਂ ਨੂੰ ਗੋਲੀਆਂ ਮਾਰੀਆਂ ਗਈਆਂ ।

(ਬਾਹਵਾਲਾ ਸੰਤ ਸਿਪਾਹੀ)

(xiv) ਜ਼ਹਿਰੀਲੀ ਗੈਸ ਜਿਸ ਦਾ ਜੰਗਾਂ ਸਮੇਂ ਵਰਤਿਆ ਜਾਣਾ ਭੀ ਅੰਤਰ ਰਾਸ਼ਟਰੀ ਫੈਦਲਿਆਂ ਅਨੁਸਾਰ ਮਨਾਂ ਹੈ ਦੇ ਇਸ ਸੰਕਟ ਸਮੇਂ ਵਰਤੇ ਜਾਣ ਦੀਆਂ ਭੀ ਰੀਪੋਰਟਾਂ ਮਿਲੀਆਂ ਹਨ ਭਾਵੇਂ ਇਨਾਂ ਦੀ ਸਚਾਈ ਮਜ਼ੀਦ ਪੜਤਾਲ ਦੀ ਮੁਥਾਜ ਹੈ ।

ਇਹ ਹੈ 5 ਤੋਂ 8 ਜੂਨ ਤਕ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਕੰਪਲੈਕਸ ਅੰਦਰ ਵਰਤੇ ਖੂਨੀ ਕਾਂਡ ਦਾ ਸੰਖੇਪ ਉਤਨਾ ਕੁ ਵਰਨਣ ਜਿਸ ਦੀ ਸਾਨੂੰ ਵਾਕਫੀ ਮਿਲੀ । ਇਨਾਂ ਵਾਕਿਆਤ ਤੋਂ ਇਲਾਵਾਂ ਹੋਰ ਕਈ ਗੱਲਾਂ ਹੋਣਗੀਆਂ ਜੋ ਹਾਲ ਤਕ ਹਨੇਰੇ ਵਿਚ ਹਨ । ਪ੍ਰੰਤੂ ਉਸੇ ਰਾਤ, ਜਦੋਂ ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਫੌਜੀ ਹੱਲਾ ਹੋਇਆ, ਪੰਜਾਬ ਅੰਦਰ 36 ਹੋਰ ਇਤਿਹਾਸਕ ਗੁਰਦੁਆਰਿਆਂ ਅੰਦਰ ਫੌਜ ਦਾਖਲ ਹੋਈ ਅਤੇ ਭਾਵੇਂ ਕਹਿਣ ਨੂੰ ਉਨਾਂ ਦਾ ਇਉਂ ਕਰਨ ਦਾ ਮੰਤਵ ਅਤਿਵਾਦੀਆਂ ਦੀ ਹੀ ਢੂੰਡ ਸੀ ਪ੍ਰੰਤੂ ਕਈ ਥਾਈਂ ਯਥਾ ਮੁਕਤਸਰ ਸਾਹਿਬ, ਤਰਨ ਤਾਰਨ ਅਤੇ ਗੁਰਦੁਆਰਾ ਦੂਖ ਨਿਵਾਰਨ ਪਟਿਆਲਾ ਅੰਦਰ ਇਸ ਤੋਂ ਘਟ ਨਹੀਂ ਗੁਜਰੀ ।

4 ਜੂਨ ਗੁ. ਦੂਖ ਨਿਵਾਰਨ ਸਾਹਿਬ ਪਟਿਆਲੇ ਪੰਚਮੀ ਦਾ ਮੇਲਾ ਸੀ ਇਲਾਕੇ ਵਿਚੋਂ ਪੰਚਮੀ ਦੇ ਇਸ਼ਨਾਨ ਲਈ ਅਨੇਕ ਮਾਈ ਭਾਈ ਇਕਠੇ ਸਨ । ਉਸ ਦਿਨ ਪੰਜਾਬ ਭਰ ਅੰਦਰ ਕਰਫਿਊ ਲਗੇ ਹੋਣ ਕਾਰਨ ਇਹ ਲੋਕ ਬਾਹਰ ਨ ਨਿਕਲ ਸਕੇ । ਸ਼ਾਮ ਤਕ ਗੁਰਦੁਆਰੇ ਦਾ ਸਾਰਾ ਥਾਂ-ਸਰਾਏ ਲੰਗਰ ਸਰੋਵਰ ਆਦ-ਫੌਜੀ ਘੇਰੇ ਵਿਚ ਆ ਚੁਕਾ ਸੀ, ਜਿਸ ਪਾਸ ਆਰਮਰਡ ਗਡੀਆਂ, ਟੈਂਕ ਮਸ਼ੀਨ ਗੰਨਾ ਤੇ ਹੋਰ ਅਸਲਹ ਮੌਜੂਦ ਸੀ ਅਜੇਹੀ ਹਾਲਤ ਪੰਜਾਬ ਅੰਦਰ 36 ਇਤਿਹਾਸਕ ਗੁਰਦੁਆਰਿਆਂ ਦੀ ਇਕੋ ਵਕਤ ਵਿਚ ਇਕ ਸਾਰ ਹੋਣਾ ਦਸਦਾ ਹੈ ਕਿ ਇਹ ਸਾਰਾ ਕੁਛ ਪਹਿਲੇ ਤੋਂ ਅੰਕਿਆ ਜਾ ਚੁਕਾ (pre planned) ਹੋਇਆ ਸੀ । 5 ਜੂਨ ਨੂੰ 25-26

ਆਦਮੀਆਂ ਜੋ ਕਈ ਲੁਕਵੀਆਂ ਥਾਵਾਂ ਤੋਂ ਫੜੇ ਗਏ ਸਨ, ਦੀ ਸਖਤੀ ਨਾਲ ਪੁਛ ਭਾਲ ਤੇ ਤਲਾਸ਼ੀ ਲਈ ਗਈ ਕਿਸੇ ਪਾਸੋਂ ਕੁਛ ਨਹੀਂ ਨਿਕਲਿਆ-ਤਿੰਨ ਚਾਰ ਆਦਮੀਅ ਜਿਨਾਂ ਆਪਣੇ identity ਕਾਰਡ ਜਾਂ ਕੋਈ ਹੋਰ ਅਜੇਹਾ ਸਬੂਤ ਦਿਤਾ, ਦੀਆਂ ਮੁਸ਼ਕਾਂ ਬੰਨ ਕੇ ਇਕ ਕਮਰੇ ਅੰਦਰ ਬੰਦ ਕੀਤਾ ਗਿਆ । ਬਾਕੀ ਦੇ 22 ਆਦਮੀਆਂ ਬਾਬਤ ਦਸਿਆ ਗਿਆ ਹੈ ਕਿ ਉਨਾਂ ਨੂੰ ਅਤਿਵਾਦੀ ਹੋਣ ਦਾ ਦੋਸ਼ ਦੇ ਕੇ ਗੁਰਦੁਆਰੇ ਦੇ ਪਿਛਲੇ ਵੰਨੇ ਸਾਈਕਲ ਸਟੈਂਡ ਵਲ ਲੈ ਜਾ ਕੇ ਇਕ ਕੰਧ ਨਾਲ ਖੜਾ ਕਰਕੇ ਗੋਲੀ ਮਾਰ ਦਿਤੀ ਗਈ ।

ਯੂ. ਪੀ. ਤੋਂ ਦੁਖ ਨਿਵਾਰਨ ਦੇ ਇਸ਼ਨਾਨ ਲਈ ਆਏ ਇਕ ਜੋੜੇ-ਤੀਵੀ ਮਰਦ ਨੂੰ ਫੜ ਲਿਆ ਗਿਆ, ਉਨਾਂ ਵਲੋਂ ਬਹੁਤ ਵਾਵੇਲਾ ਕਰਨ ਅਤੇ ਆਪਣਾ 'ਥ' ਟਿਕਾਣਾ ਦਸਣ ਦੇ ਬਾਵਜੂਦ ਆਦਮੀ ਨੂੰ ਮਾਰ ਦਿਤਾ ਗਿਆ ਅਤੇ ਜਨਾਨੀ ਪੰਜ ਦਿਨ ਗੁਰਦੁਆਰੇ ਬੈਠੀ ਰੋਂਦੀ ਕੁਰਲਾਂਦੀ ਰਹੀ ।

ਏਥੇ ਮਾਰੇ ਗਏ ਆਦਮੀਆਂ ਦੀਆਂ ਲਾਸ਼ਾਂ ਵਿਚੋਂ 22 ਅਤੇ 45 ਲਾਸ਼ਾਂ ਦੇ ਦੋ ਢੇਰ ਟਰੱਕਾਂ ਵਿਚ ਪਾ ਕੇ ਮਾਡਲ ਟਾਊਨ ਪਟਿਆਲਾ ਲਾਗੇ ਪਿੰਡ ਬਡੂੰਗਰ ਦੀ ਸ਼ਮਸ਼ਾਨ ਭੂਮੀ ਵਿਚ ਜਲਾ ਦਿਤੇ ਗਏ ਦਸੇ ਗਏ ਹਨ ਜਿਸ ਲਈ ਲੁੜੀਂਦੀ ਲਕੜੀ ਗੁਰਦੁਆਰੇ ਦੇ ਲੰਗਰ ਦੇ ਸਟਾਕ ਤੋਂ ਲਿਆਂਦੀ ਗਈ । ਲਾਸ਼ਾਂ ਦੇ ਚਾਰ ਟਰੱਕ ਘਨੌਰ ਵਾਲੀ ਸੜਕ ਦੇ ਰਸਤੇ ਹਰਿਆਣੇ ਏਰੀਏ ਵਿਚ ਲਿਜਾਏ ਗਏ ਦਸੇ ਜਾਂਦੇ ਹਨ । ਜਿਸ ਸੜਕ ਤੋਂ ਇਹ ਲੰਘੇ ਉਸ ਤੇ ਕਈ ਥਾਈਂ ਵਗੇ ਲਹੂ ਦੇ ਨਿਸ਼ਾਨ ਕਿੰਨੇ ਦਿਨ ਪਿਛੋਂ ਵੇਖੇ ਜਾਂਦੇ ਰਹੇ ਜਿਸ ਤੋਂ ਜ਼ਾਹਿਰ ਹੁੰਦਾ ਹੈ ਕਿ ਲਾਸ਼ਾਂ ਵਿਚ ਕਈ ਫੱਟੜ ਵੀ ਸਨ ਜਿਨਾਂ ਦਾ ਖੂਨ ਸਾਰਾ ਰਸਤਾ ਵਗਦਾ ਗਿਆ (ਅਜੇਹੇ ਫਟੜਾਂ ਦੇ ਮੁਰਦਾ ਲਾਸ਼ਾਂ ਵਿਚ ਸ਼ਾਮਲ ਕੀਤੇ ਜਾਣ ਦੀ ਇਕ ਰੀਪੋਰਟ ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਦੇ ਮੁਰਦੇ ਖਾਨੇ ਤੋਂ ਵੀ ਮਿਲੀ ਸੀ ਜਿਥੇ ਸੰਬੰਧਤ ਕ੍ਰਮਚਾਰੀਆਂ ਨੇ ਲਾਸ਼ਾਂ ਵਿਚੋਂ ਇਕ ਫਟੜ ਕਢ ਕੇ ਉਸ ਦੀ ਰੀਪੋਰਟ ਦੇਣ ਉਪਰੰਤ ਉਸ ਨੂੰ ਹਸਪਤਾਲ ਦਾਖਲ ਕੀਤਾ)

ਦੁਖ ਨਿਵਾਰਨ ਸਾਹਿਬ ਵਿਖੇ 5 ਜੂਨ ਨੂੰ ਜੋ ਬੇਤਹਾਸ਼ਾ ਵਰਖਾ ਗੋਲੀਆਂ ਦੀ ਹੋਈ ਉਸ ਦਾ ਸਬੂਤ ਸਾਰੀ ਸਰਾਇ ਦੀਆਂ ਕੰਧਾਂ ਤੇ ਕਮਰੇ, ਸੁੰਦਰ ਦੀ ਪਰਕਰਮਾ, ਨਿਸ਼ਾਨ ਸਾਹਿਬ ਦਾ ਥੜਾ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਥਾਨ ਵਾਲੀ ਪਾਲਕੀ

ਅਤੇ ਹੋਰ ਸਾਰੀਆਂ ਇਮਾਰਤਾਂ ਹਨ, ਜਿਨ੍ਹਾਂ ਤੇ ਪਏ ਗੋਲੀਆਂ ਦੇ ਨਿਸ਼ਾਨ ਮਿਟਾਉਣ ਲਈ ਸਰਕਾਰੀ ਕਰਮਚਾਰੀਆਂ ਨੇ ਬਥੇਰੀ ਪੋਚਾਂ ਪਾਚੀ ਕੀਤੀ ਪਰ ਇਹ ਨਿਸ਼ਾਨ ਪੂਰੇ ਤੌਰ ਗਾਇਬ ਕਿਸ ਤਰਾਂ ਹੋ ਸਕਦੇ ਸਨ। 10 ਜੂਨ ਨੂੰ ਜਦੋਂ ਗੁਰਦੁਆਰਾ ਸੰਗਤਾਂ ਦੀ ਆਵਾ ਜਾਈ ਲਈ ਖੋਲਿਆ ਗਿਆ ਤਾਂ ਲੋਕਾਂ ਨੇ ਕੰਧਾਂ ਅਤੇ ਫਰਸ਼ਾਂ ਤੇ ਪਏ ਇਕ ਇਕ ਨਿਸ਼ਾਨ ਨੂੰ ਖੋਦਿਆ ਜਾਂ ਦੁਆਰੇ ਚਕਰ ਲਗਾ ਦਿਤੇ। ਸਰਾਇ ਦੇ ਕਮਰਿਆਂ ਅੰਦਰ ਡੁਲ੍ਹੇ ਯਾਤਰੂਆਂ ਦੇ ਲਹੂ ਦੇ ਬੇਓੜਕ ਨਿਸ਼ਾਨ ਅਖੀਰ ਜੁਲਾਈ ਤਕ ਵੇਖੇ ਜਾਂਦੇ ਰਹੇ।

ਫੌਜੀ ਕਰਮਚਾਰੀਆਂ ਵਲੋਂ ਗੁਰਦੁਆਰੇ ਦੇ ਮੈਨੇਜਰ ਤੇ ਸਟਾਫ ਨੂੰ ਏਨਾ ਭੈਭੀਤ ਕੀਤਾ ਗਿਆ ਹੋਇਆ ਸੀ ਕਿ ਹੁਣ ਤਕ ਭੀ ਉਹ ਇਹ ਹੀ ਕਹਿੰਦੇ ਰਹੇ ਹਨ ਕਿ ਦੁਖ ਨਿਵਾਰਨ ਸਾਹਿਬ ਵਿਚੇ ਕੇਵਲ 22 ਆਦਮੀ ਮਰੇ ਹਨ ਹਾਲਾਂਕਿ ਬਡੂੰਗਰ ਸ਼ਮਸ਼ਾਨ ਭੂਮੀ ਅੰਦਰ ਹੋਏ ਸਸਕਾਰ ਅਤੇ ਹਰਿਆਣੇ ਨੂੰ ਜਾਂਦੇ ਲਾਸ਼ਾਂ ਦੇ ਟਰੱਕ ਦੀਆਂ ਚਸ਼ਮ ਦੀਦ ਰੀਪੋਰਟਾਂ ਹਨ, ਜਿਨਾਂ ਨੂੰ ਪ੍ਰਗਟ ਕਰਨ ਦੀ ਇਹ ਅਵਸਥਾ ਹੈ ਕਿ ਵਾਕਿਆ ਤੋਂ ਕੁਝ ਦਿਨ ਪਿਛੋਂ ਜਦੋਂ ਕਿਸੇ ਨੇ ਮੈਨੇਜਰ ਤੋਂ ਜਾਨੀ ਨੁਕਸਾਨ ਹੋਇ ਹੋਣ ਬਾਬਤ ਪੁਛਿਆ ਅਤੇ ਉਸ ਨੇ ਦਸਿਆ ਕਿ ਕੇਵਲ 22 ਆਦਮੀ ਮਰੇ ਸਨ ਤਾਂ ਉਸ ਵਕਤ ਪਾਸ ਖੜੇ ਇਕ ਜ਼ਿਮੇਵਾਰ ਵਿਅਕਤੀ ਨੇ ਉਸ ਨੂੰ ਕਿਹਾ ਮੈਨੇਜਰ ਸਾਹਿਬ ਕਿਉਂ ਝੂਠ ਬੋਲਦੇ ਹੋ, ਸਚੀ ਗੱਲ ਕਿਉਂ ਨਹੀਂ ਦਸਦੇ ਕਿ ਦੋ ਤੋਂ ਤਿੰਨ ਸੌ ਤਕ ਮਨੁਖਾਂ ਦੇ ਮਾਰੇ ਜਾਣ ਦਾ ਅੰਦਾਜ਼ਾ ਹੈ।' ਉਸ ਜ਼ਿਮੇਵਾਰ ਸਜਣ ਨੂੰ ਇਉਂ ਕਹਿਣ ਦਾ ਫਲ ਅਗਲੇ ਦਿਨ ਹੀ ਉਸ ਦਾ ਗ੍ਰਿਫਤਾਰ ਕੀਤਾ ਜਾਣਾ ਸੀ। ਐਸੇ ਹਾਲਾਤ ਵਿਚ ਕਿਹੜਾ ਮਨੁਖ ਹੈ ਜੋ ਜਾਣਦਾ ਹੋਇਆ ਭੀ ਸਚੀ ਗਲ ਕਰ ਸਕੇ ?

ਐਸੀ ਹਾਲਤ ਹੀ ਗੁਰਦੁਆਰਾ ਸਾਹਿਬ ਮੁਕਤਸਰ ਅਤੇ ਤਰਨ ਤਾਰਨ ਦੀ ਸੁਣੀ ਹੈ। ਮੁਕਤਸਰ ਤਾਂ ਮਕਾਨੀ ਨੁਕਸਾਨ ਅਮ੍ਰਿਤਸਰ ਸਮਾਨ ਹੀ ਹੋਇਆ ਦਸਿਆ ਜਾਂਦਾ ਹੈ ਜਿਸ ਦੀ ਮੁਰੰਮਤ ਲਈ ਸਰਕਾਰੀ ਤੌਰ ਇਕ ਸੰਤ ਹਰਬੰਸ ਸਿੰਘ ਨੂੰ ਲਗਾਇਆ ਗਿਆ ਸੁਣਿਆ ਹੈ।

ਇਹ ਹਨ ਸੰਖੇਪ ਰੂਪ ਵਿਚ ਵਰਤਮਾਨ ਕਾਲ ਅੰਦਰ ਸਿਖਾਂ ਨਾਲ ਵਾਪਰੇ ਕੁਝ ਕੁ ਵਾਕਿਆਤ ਜਿਨ੍ਹਾਂ ਦੀ ਜਾਣਕਾਰੀ ਸਾਨੂੰ ਪ੍ਰਾਪਤ ਹੋਈ ਹੈ। ਹੋਰ ਬਹੁਤ ਗੱਲਾਂ ਦਾ ਹੋਇਆ ਹੋਣਾ ਬਿਲਕੁਲ ਸੰਭਵ ਹੈ ਜਿਨਾਂ ਦੀ ਸਾਨੂੰ ਵਾਕਫੀ ਨਹੀਂ, ਅਤੇ ਜਿਨਾਂ ਦੀ ਖੋਜ ਦੇ ਸਾਡੇ ਪਾਸ ਸਾਧਨ ਨਹੀਂ। ਇਸ ਲਈ ਇਸ ਬਿਆਨ ਨੂੰ ਇਥੇ

ਛਡਦੇ ਹੋਇ ਅਸੀਂ ਹੁਣ ਇਹ 'ੜਚੋਲ ਕਰਾਂਗੇ ਕਿ ਇਹ ਗੱਲਾਂ ਕਿਉਂ ਵਾਪਰੀਆਂ ਅਤੇ ਇਨ੍ਹਾਂ ਲਈ ਕੌਣ ਜ਼ਿਮੇਵਾਰ ਹੈ ।

ਇਸ ਸੰਬਧ ਵਿਚ ਇਹ ਜਾਣ ਲੈਣਾ ਭੀ ਜ਼ਰੂਰੀ ਹੈ ਕਿ ਇਹ ਵਾਕਿਆਤ ਕਿਸੇ ਬਦੇਸ਼ੀ ਹਮਲਾਵਰ ਜਾਂ ਗੈਰ ਮੁਲਕੀ ਜਾਬਰ ਹੁਕਮਰਾਨ ਵਲੋਂ ਵਰਤਾਏ ਹੋਇ ਨਹੀਂ ਸਨ ਸਗੋਂ ਦੇਸ਼ ਦੀ ਨੇਸ਼ਨਲ ਕ੍ਰਾਂਗਸੀ ਹਕੂਮਤ, ਜਿਸ ਨੂੰ ਬਰ ਸਰੇ ਇਕਤਦਾਰ ਲਿਆਉਣ ਲਈ ਸਿਖ ਕੌਮ ਦਾ ਵਿਸ਼ੇਸ਼ ਭਾਗ ਸੀ ਅਤੇ ਜਿਸ ਕੌਮ ਨੂੰ ਵਧਦਾ ਫੁਲਦਾ ਵੇਖਣ ਲਈ ਇਸੇ ਨੇ.ਨਲ ਕਾਂਗ੍ਰਸ ਅਤੇ ਇਸ ਦੇ ਮੁਖੀਆਂ ਨੇ ਅਨੇਕ ਵਾਰ ਸਹਵਾਂ ਸੁਗੰਧਾਂ ਖਾਧੀਆਂ ਹੋਈਆਂ ਸਨ, ਇਨ੍ਹਾਂ ਘਟਨਾਵਾਂ ਲਈ ਜ਼ਿਮੇਵਾਰ ਸੀ । ਫਿਰ ਅਜੇਹਾ ਵਿਸਾਹ ਘਾਤ ਸਿਖਾਂ ਨਾਲ ਕਰਨ ਲਈ ਇਹ ਸ੍ਰਕਾਰ ਅੰਤ ਵੇਲੇ ਤਕ ਸਿਖਾਂ ਨੂੰ ਇਹ ਦਸਦੀ ਰਹੀ ਕਿ ਸ੍ਰਕਾਰ ਦਾ ਦਰਬਾਰ ਸਾਹਿਬ ਕੰਪਲੈਕਸ ਅੰਦਰ ਦਾਖਲ ਹੋਣ ਦਾ ਹਰਗਿਜ਼ ਕੋਈ ਇਰਾਦਾ ਨਹੀਂ । ਅਗਰ ਸ੍ਰਕਾਰ ਨੇ ਸਿਖਾਂ ਨੂੰ ਇਸ ਤਰਾਂ ਨ ਵਿਸਾਹਿਆ ਹੁੰਦਾ ਤਾਂ ਘਟੋ ਘਟ ਓਹ ਲੋਕ, ਜੋ ਨ ਅਤਿਵਾਦੀ ਸਨ ਅਤੇ ਨਾ ਸ੍ਰਕਾਰ ਨਾਲ ਉਨਾਂ ਦਾ ਕੋਈ ਵਿਰੋਧ ਸੀ, ਕੰਪਲੈਕਸ ਵਿਚੋਂ ਨਿਕਲ ਗਏ ਹੁੰਦੇ ਅਤੇ ਇਸ ਤਬਾਹੀ ਦਾ ਸ਼ਿਕਾਰ ਨ ਬਣਦੇ । ਇਸ ਤਰਾਂ ਹਜ਼ਾਰਾਂ ਬੇਦੋਸ਼ੇ ਯਾਤਰੂ ਸਿਖਾਂ ਦੇ ਮਾਰੇ ਜਾਣ ਦੀ ਇਹ ਸ੍ਰਕਾਰ ਮਹਾਨ ਦੋਸ਼ੀ ਹੈ ।

ਹੁਣ ਲੋ ਸ੍ਰਕਾਰ ਦਾ ਇਹ ਕਹਿਣਾ ਹੈ ਕਿ ਕੰਪਲੈਕਸ ਅੰਦਰ ਅਤਿਵਾਦੀ ਤੇ ਵਖਵਾਦੀ ਛੁਪੇ ਹੋਇ ਸਨ ਜਿਨ੍ਹਾਂ ਨੇ ਵਡੇ ਮਾਰੂ ਤੇ ਖਤਰਨਾਕ ਹਥਿਆਰ ਅੰਦਰ ਜਮਾਂ ਕੀਤੇ ਹੋਇ ਸਨ ਅਤੇ ਓਹ ਸਮੇਂ ਸਮੇਂ ਨਿਕਲ ਕੇ ਬੇਦੋਸੇ ਹਿੰਦੂਆਂ ਅਤੇ ਹੋਰ ਲੋਕਾਂ ਨੂੰ ਮਾਰਦੇ ਅਤੇ ਫਿਰ ਛੁਪ ਜਾਂਦੇ ਸਨ । ਇਨਾਂ ਦੇ ਸਰਗ੍ਰਣਾਂ ਸੰਤ ਜਰਨੈਲ ਸਿੰਘ ਭਿੰਡਰਾ ਵਾਲਾ ਅਤੇ ਸਿਖ ਸਟੂਡੈਂਟਸ ਫੈਡ੍ਰੇਸਨ ਦਾ ਪ੍ਰਧਾਨ ਅਮ੍ਰੀਕ ਸਿੰਘ ਸਨ ਜੋ ਸਾਰੇ ਹੀ ਅਪਰਾਧੀ ਹੋਣ ਕਾਰਨ ਗ੍ਰਿਫਤਾਰ ਕੀਤੇ ਜਾਣ ਯੋਗ ਸਨ ਪ੍ਰੰਤੂ ਓਹ ਸ੍ਰਕਾਰ ਤੋਂ ਆਕੀ ਹੋਏ ਕੰਪਲੈਕਸ ਅੰਦਰ ਇਸ ਨਿਸਚੇ ਨਾਲ ਛੁਪੇ ਬੈਠੇ ਸਨ ਕਿ ਦਰਬਾਰ ਸਾਹਿਬ ਦੇ ਅੰਦਰ ਰਹਿੰਦਿਆਂ ਉਨ੍ਹਾਂ ਨੂੰ ਕੋਈ ਹਥ ਨਹੀ ਪਾ ਸਕਦਾ, ਜਦੋਂ ਕਿ ਉਨ੍ਹਾਂ ਦਾ ਵਿਸ਼ਵਾਸ਼ ਗ਼ਲਤ ਸੀ ਅਤੇ ਸ੍ਰਕਾਰ ਲਈ ਇਨ੍ਹਾਂ ਨੂੰ ਅੰਦਰੋ ਪਕੜ ਲੈਣ ਲਈ ਕਾਨੂੰਨੀ ਮਨਾਹੀ ਕੋਈ ਨਹੀ ਸੀ । ਅਜੇਹੇ ਅਤਵਾਦੀਆਂ ਦੀ ਗਿਣਤੀ ਕੇਂਦਰੀ ਗ੍ਰਹਿ ਮੰਤਰੀ ਅਨੁਸਾਰ ਚਾਲੀ ਸੀ ।

(i) ਅਤਿਵਾਦੀਆਂ ਦਾ ਕੰਪਲੈਕਸ ਅੰਦਰ ਹਥਿਆਰ ਜਮਾਂ ਕਰਨਾ :

ਕਿਹਾ ਜਾਂਦਾ ਹੈ ਕਿ ਉਨਾਂ ਨੇ ਪਾਕਸਤਾਨ ਤੋਂ ਸਮਗਲ ਕੀਤੇ ਐਂਟੀ ਟੈਂਕ ਅਤੇ LMG ਜੈਸੇ ਹਥਿਆਰ ਇਕਠੇ ਕੀਤੇ ਤੇ ਅੰਦਰ ਰਖੇ ਹੋਏ ਸਨ, ਜੋ 5,6 ਜੂਨ ਦੇ ਵਾਕਿਆ ਪਿਛੋਂ ਫੌਜੀਆਂ ਦੇ ਹਥੀਂ ਲਗੇ ਜਿਨਾਂ ਨੂੰ ਟੀ. ਵੀ. ਤੇ ਕਈ ਦਿਨ ਵਿਖਾਇਆ ਜਾਂਦਾ ਰਿਹਾ ਹੈ। ਇਸ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਵਾਕਿਆ ਤੋ 18 ਮਹੀਨੇ ਪਹਿਲੋਂ ਤੋਂ ਦਰਬਾਰ ਸਾਹਿਬ ਕੰਪਲੈਕਸ ਸੀ. ਆਰ. ਪੀ. ਅਤੇ ਪੰਜਾਬ ਪੁਲਿਸ ਦੇ ਪੀਡੇ ਘੇਰੇ ਵਿਚ ਰਿਹਾ ਸੀ ਅਤੇ ਦਰਸ਼ਨ ਨੂੰ ਆਏ ਹਰ ਮਨੁਖ ਦੀ ਤਲਾਸ਼ੀ ਲੈਕੇ ਉਸਨੂੰ ਅੰਦਰ ਜਾਣ ਦਿਤਾ ਜਾਂਦਾ ਸੀ ਬਲਕਿ ਬਾਹਰ ਤੋਂ ਗੁਰੂ ਦੇ ਲੰਗਰ ਲਈ ਲਿਆਂਦੀ ਗਈ ਜਿਨਸ ਦੀਆਂ ਬੋਰੀਆਂ ਵਿਚ ਸੰਗੀਨਾਂ ਖੋਭ 2 ਕੇ ਤਸਲੀ ਕਰ ਲਈ ਜਾਂਦੀ ਸੀ ਕਿ ਇਨਾਂ ਅੰਦਰ ਹਥਿਆਰ ਛੁਪਾਇ ਹੋਇ ਨਾ ਹੋਣ ਤਾਂ ਕਹੇ ਜਾਂਦੇ ਹਥਿਆਰ ਕਦੋਂ ਤੇ ਕਿਵੇਂ ਅੰਦਰ ਗਏ। ਦਸਿਆ ਜਾਂਦਾ ਹੈ ਕਿ ਵਾਸਤਵ ਵਿਚ ਇਹ ਪਾਕਸਤਾਨੀ ਓਹੋ ਹਥਿਆਰ ਸਨ ਜੋ 1971 ਦੀ ਬੰਗਲਾ ਦੇਸ਼ ਦੀ ਲੜਾਈ ਸਮੇਂ ਭਾਰਤੀ ਫੌਜਾਂ ਦੇ ਹਥੀਂ ਆਏ ਅਤੇ ਜੋ ਕੰਪਲੈਕਸ ਤੇ ਸਰਕਾਰ ਦਾ ਕਬਜਾ ਹੋ ਜਾਣ ਪਿਛੋਂ ਅੰਦਰ ਲਿਆ ਕੇ ਅਤਿਵਾਦੀ ਸਿਖਾਂ ਦੇ ਨਾਮ ਮੜੇ ਗਏ ਅਜੇਹੇ ਹਥਿਆਰਾਂ ਦੇ ਭਰੇ ਦੋ ਟਰਕ ਕੰਪਲੈਕਸ ਅੰਦਰ ਲਿਆਏ ਗਏ ਹੋਣ ਦੀ ਚਰਚਾ ਅਸਾਂ ਜੁਲਾਈ ਵਿਚ ਅੰਮ੍ਰਿਤਸਰ ਜਾਣ ਸਮੇਂ ਵੀ ਸੁਣੀ ਸੀ।

ਅਜੇਹੀ ਗਲ ਹੀ ਬੰਬਈ ਦੇ ਸਿਖਾਂ, ਜਿਨਾਂ ਨੂੰ ਦੇਸ਼ ਦੇ ਸੂਝਵਾਨ ਅਤੇ ਚੰਗੇ ਵਾਕਫਕਾਰ (well informed) ਕਿਹਾ ਜਾ ਸਕਦਾ ਹੈ, ਨੇ ਜਨਰਲ ਅਰੋੜਾ ਨੂੰ ਇਹ ਕਹਿੰਦੇ ਹੋਏ ਪੁਛੀ ਸੀ, 'ਜਨਰਲ ਸਾਹਿਬ, ਕੀ ਸਚ ਮੁਚ ਹੀ ਦਰਬਾਰ ਸਾਹਿਬ ਅੰਦਰੋ ਹਥਿਆਰ ਮਿਲੇ ਹਨ ? ਇਹ ਓਥੇ ਪਿਛੋਂ ਰਖੇ ਵੀ ਜਾ ਸਕਦੇ ਸਨ । ਕੀ ਇਹ ਨਹੀਂ ਸਨ ਰਖੇ ਜਾ ਸਕਦੇ ?

ਇਸ ਪਰਥਾਏ ਇਸੇ ਲੇਖ ਦੇ ਅੰਤਕਾਂ ਦੇ ਤੀਜੇ ਸਫੇ ਤੇ ਦਰਜ ਇਹ ਸ਼ਬਦ ਵੀ ਵਾਚਣ ਯੋਗ ਹਨ।

'ਅਸਲੇ ਅਤੇ ਗੋਲੀਆਂ ਸਿਕੇ ਦੇ ਦੋ ਟਰੱਕ ਜਦੋਂ ਬਾਰਡਰ ਲੰਘਕੇ ਬਟਾਲੇ ਪੁਜੇ ਸਨ ਤਾਂ ਇਹ ਪੁਲਸ ਨੇ ਰੋਕ ਲਏ ਸਨ. ਪ੍ਰੀਤੂ ਤ੍ਰਿਪਾਠੀ ਨੇ ਭਿੰਡਰ ਰਾਹੀਂ ਇਨਾਂ ਦੇ ਅਮਨ ਅਮਾਨ ਦਰਬਾਰ ਸਾਹਿਬ ਪਹੁੰਚ ਜਾਣ ਦਾ ਪ੍ਰਬੰਧ ਕਰ ਦਿਤਾ ਸੀ' ਅਤੇ

'ਦਰਬਾਰ ਸਾਹਿਬ ਅੰਦਰ ਇਕਠਾ ਕੀਤਾ ਅਸਲਹ ਤੇ ਦਾਰੂ ਸਿਕਾ ਪ੍ਰਧਾਨ ਮੰਤਰੀ ਦੀ ਨਿਜੀ ਖੁਫੀਆ ਏਜੰਸੀ ਰਾਹੀ ਆਇਆ ਸੀ ।

(ਵਿਸਥਾਰ ਲਈ ਪੜੋ ਅੰਤਕਾ)

(ii) ਸੰਤ ਭਿੰਡਰਾਂ ਵਾਲਾ ਅਤੇ ਅਮ੍ਰੀਕ ਸਿੰਘ ਕੰਪਲੈਕਸ ਅੰਦਰ ਛੁਪੇ ਅਤਿਵਾਦੀਆਂ ਦੇ ਸਰਗਨਾ ਸਨ ਅਤੇ ਓਹੋ ਬਾਹਰ ਕੀਤੇ ਜਾਂਦੇ ਕਤਲਾਂ ਲਈ ਜ਼ਿਮੇਵਾਰ ਸਨ :

ਸੰਤ ਭਿੰਡਰਾਂ ਵਾਲਾ ਇਸ ਤੋਂ ਪਹਿਲਾਂ 25 ਸਤੰਬਰ 1981 ਨੂੰ ਮਹਿਤਾ ਚੌਂਕ ਤੇ ਇਕਠੇ ਹੋਏ ਘਟੋ ਘਟ ਦੋ ਲਖ ਸਿਖਾਂ ਦੀ ਹਾਜ਼ਰੀ ਵਿਚ ਦਫਾ 302/307 ਦਾ ਦੋਸ਼ੀ ਜਾਣ ਕੇ ਫੜਿਆ ਗਿਆ ਸੀ ਪ੍ਰੰਤੂ ਬਾਦ ਵਿਚ ਚੀਫ ਜੁਡੀਸ਼ਲ ਮੈਜਿਸਟ੍ਰੇਟ ਨੇ ਉਸ ਨੂੰ ਬੇਦੋਸ਼ ਕਰਾਰ ਦੇ ਕੇ ਬਰੀ ਕੀਤਾ ਸੀ ।

ਫਿਰ ਸੰਤ ਭਿੰਡਰਾਂ ਵਾਲਾ ਅਤੇ ਉਨ੍ਹਾਂ ਦੇ ਬਾਡੀ ਗਾਰਡ (ਸੇਵਾਦਾਰਾਂ) ਨੂੰ ਰਾਈਫਲਾਂ ਆਦਿ ਦੇ ਲਾਈਸੈਂਸ ਦੇ ਰਖਣਾ ਅਤੇ ਉਨਾਂ ਦੇ ਇਸ ਜਥੇ ਦਾ, ਸਮੇਤ ਹਥਿਆਰਾਂ, ਦਿਲੀ ਅਤੇ ਬੰਬਈ ਤਕ ਬਿਨਾਂ ਰੋਕ ਟੋਕ ਘੁੰਮਦੇ ਫਿਰਨਾ ਉਨਾ ਦੇ ਨੇਕਚਲਣ ਅਤੇ ਹਰ ਪ੍ਰਕਾਰ ਦੇ ਸ਼ਕ ਸ਼ਕੂਕ ਤੋਂ ਬਿਨਾਂ ਹੋਣ ਦਾ ਸਬੂਤ ਹੈ ।

ਆਲ ਇੰਡੀਆ ਕਾਂਗਰਸ ਦਾ ਜਨਰਲ ਸਕੱਤਰ ਤੇ ਪ੍ਰਾਈਮ ਮਨਿਸਟਰ ਦਾ ਆਪਣਾ ਪੁਤਰ ਮਿਸਟਰ ਗਾਂਧੀ ਜਿਸ ਸੰਤ ਭਿੰਡਰਾ ਵਾਲਾ ਨੂੰ ਅੰਮ੍ਰਿਤਸਰ ਦੇ ਵਾਕਿਆ ਤੋਂ ਥੋੜੇ ਦਿਨ ਪਹਿਲੋਂ ਇਕ ਵਿਸ਼ੇਸ਼ ਧਾਰਮਕ ਆਗੂ ਕਹਿੰਦਾ ਹੈ ਉਸਨੂੰ ਅਤਿਵਾਦੀਆਂ ਦਾ ਸਰਗਣਾ ਕਹਿਣਾ ਕਿਥੋਂ ਤਕ ਜਾਇਜ਼ ਹੈ ?

ਭਾਈ ਅਮਰੀਕ ਸਿੰਘ ਉਪਰ ਹਿੰਦੂਆਂ ਦੇ ਕਤਲਾਂ ਦਾ ਦੋਸ਼ ਅਰੋਪਨਾ ਭੀ ਅਜੇਹੀ ਗੱਲ ਹੀ ਲਗਦੀ ਹੈ ਖਾਸ ਕਰ ਜਦੋਂ ਅੰਮ੍ਰਿਤਸਰ ਕਾਂਡ ਤੋਂ ਥੋੜਾ ਪਹਿਲੋਂ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਨੂੰ ਕਾਫੀ ਲੰਮਾ ਕਾਲ 302 ਦੇ ਮੁਜਰਮ ਕਰਾਰ ਦਿਤੇ ਰਹਿਣ ਉਪ੍ਰੰਤ ਅਦਾਲਤ ਨੇ ਨਿਰਦੋਸ਼ ਕਰਾਰ ਦੇ ਕੇ ਛਡ ਦਿਤਾ ਹੋਵੇ ।

ਜਿਥੋਂ ਤਕ ਨਿਰਦੋਸ਼ ਹਿੰਦੂਆਂ ਨੂੰ ਬਸਾਂ ਵਿਚੋਂ ਉਤਾਰਕੇ ਕਤਲ ਕੀਤੇ ਜਾਣ ਦੀ ਗੱਲ ਹੈ ਇਸ ਬਾਰੇ ਅਸੀਂ ਪਿਛੇ ਚਰਚਾ ਕਰ ਚੁਕੇ ਹਾਂ ਅਤਿਵਾਦੀਆਂ ਦੇ ਦਰਬਾਰ ਸਾਹਿਬ ਕੰਪਲੈਕਸ ਅੰਦਰ ਪਨਾਹ ਲੈ ਹੋਣ ਦੀ ਚਰਚਾ ਭੀ ਪਿਛੇ ਹੋ ਚੁਕੀ ਹੈ ।

(iii) ਕੰਪਲੈਕਸ ਅੰਦਰ ਛੁਪੇ ਅਤਿਵਾਦੀਆਂ (ਜਿਨਾਂ ਦੀ ਗਿਣਤੀ ਗ੍ਰਹਿ ਮੰਤਰੀ ਅਨੁਸਾਰ 40 ਸੀ) ਨੂੰ ਫੜਨਾ ਜ਼ਰੂਰੀ ਸੀ :

ਕੀ ਸ੍ਰਕਾਰ ਨੇ ਦਰਬਾਰ ਸਾਹਿਬ ਤੇ ਫੌਜੀ ਵਾਰ (attack) ਕਰਨ ਤੋਂ ਪਹਿਲੋਂ ਅਤਿਵਾਦੀਆਂ ਨੂੰ ਫੜਣ ਦੇ ਸਾਰੇ ਰਾਹ ਅਪਣਾਅ ਲੋ ਹੋਏ ਸਨ ? ਇਸ ਤੋਂ ਪਹਿਲੋਂ ਦੇ ਕਈ ਵਾਕਿਆਤ ਰੈਕਾਰਡ ਵਿਚ ਹਨ ਜਦੋਂ ਕਿਸੇ ਮੁਜਰਮ ਨੂੰ ਫੜਣ ਲਈ ਸ੍ਰਕਾਰੀ ਮੁਲਾਜ਼ਮ ਸੂਵੇਦ ਕਪੜਿਆਂ ਵਿਚ ਕੰਪਲੈਕਸ ਅੰਦਰ ਜਾਂਦੇ ਤੇ ਦੋਸ਼ੀ ਨੂੰ ਫੜ ਲੈ ਆਉਂਦੇ ਰਹੇ---ਸ਼੍ਰੋਮਣੀ ਗੁਰਦੁਆਰਾ ਕਮੇਟੀ ਵਲੋਂ ਐਸਾ ਕਰਨ ਤੇ ਕਦੀ ਇਤਰਾਜ਼ ਨਹੀਂ ਹੋਇਆ । ਕੀ ਇਸ ਵਾਰੀ ਸ੍ਰਕਾਰ ਨੇ ਇਹ ਰਸਤਾ ਅਖ-ਤਿਆਰ ਕਰਨ ਦਾ ਕਦੀ ਚਾਰਾ ਕੀਤਾ ? ਜਾਂ ਜੇ ਭਿੰਡਰਾਵਾਲਾ ਸ੍ਰਕਾਰ ਦੀ ਨਜ਼ਰ ਵਿਚ ਕਿਸੇ ਫੌਜਦਾਰੀ ਕਾਰਵਾਈ ਦਾ ਦੋਸ਼ੀ ਸੀ ਤਾਂ ਕੀ ਉਸ ਦੇ ਖਿਲਾਫ ਕਦੀ ਕੋਈ ਪਰਚਾ ਕਿਸੇ ਪੁਲੀਸ ਸਟੇਸ਼ਨ ਤੇ ਚਾਕ ਹੋਇਆ ਜਾਂ ਕਦੀ ਉਸ ਦੇ ਵਾਰੰਟ ਗ੍ਰਿਫ-ਤਾਰੀ ਜਾਰੀ ਕਰ ਕੇ ਉਸ ਦੀ ਕਦੀ ਤਲਬੀ ਹੋਈ ? ਜੇ ਭਿੰਡਰਾਂ ਵਾਲਾ ਮਹਿਤੇ ਚੋਕ ਵਿਚ ਦੋ ਲਖ ਆਦਮੀਆਂ ਦੀ ਹਾਜ਼ਰੀ ਵਿਚ ਮੰਗ ਹੋਣ ਤੇ ਆਪਣੇ ਆਪ ਨੂੰ ਗ੍ਰਿਫ-ਤਾਰੀ ਲਈ ਪੇਸ਼ ਕਰ ਸਕਦਾ ਸੀ ਤਾਂ ਹੁਣ ਵੀ ਮੰਗ ਕੀਤੇ ਜਾਣ ਤੇ ਉਹ ਪੇਸ਼ ਹੋ ਜਾਂਦਾ, ਪ੍ਰੰਤੂ ਉਸ ਦੇ ਵਾਰੰਟ ਗ੍ਰਿਫਤਾਰੀ ਦਸ ਕੇ ਉਸ ਦੀ ਤਲਬੀ ਕਦੀ ਨਹੀਂ ਕੀਤੀ ਗਈ । ਅਜੇਹਾ ਨ ਹੋਣਾ ਹੀ ਇਸ ਗਲ ਦਾ ਸਬੂਤ ਹੈ ਕਿ ਉਸ ਦੇ ਖਿਲਾਫ ਕੋਈ ਦੋਸ਼ ਪ੍ਰਗਟ ਨਹੀਂ ਸੀ ।

ਭਲਾ ਇਹ ਮੰਨ (presume ਕਰ) ਵੀ ਲਿਆ ਜਾਇ ਕਿ ਭਿੰਡਰਾਂ ਵਾਲਾ ਨੇ ਕਾਬਲ ਦਸਤ ਅੰਦਾਜ਼ੀ ਪੁਲਸ ਕੋਈ ਜੁਰਮ ਕੀਤਾ ਸੀ ਅਤੇ 40 ਹੋਰ ਮਸ਼ਕੂਕ ਮੁਜਰਮ ਕੰਪਲੈਕਸ ਅੰਦਰ ਛੁਪੇ ਹੋਏ ਸਨ ਤਾਂ ਇਨਾਂ ਚਾਲੀ ਮੁਜਰਮਾਂ ਨੂੰ ਫੜਣ ਵਾਸਤੇ ਹਜ਼ਾਰਾਂ ਬੇਦੋਸ਼ ਬਚਿਆਂ, ਇਸਤਰੀਆਂ ਅਤੇ ਮਨੁਖਾਂ ਦਾ ਕਤਲ ਕਿਵੇਂ ਜਾਇਜ਼ ਮੰਨਿਆਂ ਜਾ ਸਕਦਾ ਹੈ ? ਜੇ ਕੁਝ ਅਤਿਵਾਦੀਆਂ ਨੇ ਪੰਜ ਦਸ ਜਾਂ ਵੀਹ ਹਿੰਦੂਆਂ ਦੇ ਕਤਲ ਕਰਨ ਦਾ ਮਹਾਨ ਅਪ੍ਰਾਧ ਕੀਤਾ ਅਤੇ ਉਹ ਆਪਣੇ ਇਸ ਫੇਲ ਲਈ ਕਰੜੀ ਸਜ਼ਾ ਬਲਕਿ ਫਾਹੇ ਲਾਇ ਜਾਣ ਦੇ ਮੁਸਤਹਿਕ ਹਨ ਤਾਂ ਉਹ ਸਰਕਾਰ ਅਤੇ ਉਸ ਦੇ ਕਰਮਚਾਰੀ ਜਿਨਾਂ ਹਜ਼ਾਰਾਂ ਬੇਦੋਸ਼ਿਆਂ ਦਾ ਕਤਲ ਕੀਤਾ ਜਾ ਕਰਾਇਆ ਫਾਹੇ ਕਿਉਂ ਨਹੀਂ ਲਾਏ ਜਾਣੇ ਚਾਹੀਦੇ ? ਫਿਰ ਉਹਨਾਂ ਨਿਰੇ ਕਤਲ ਹੀ

ਨਹੀਂ ਕੀਤੇ ਕਰਾਏ,ਬਲਕਿ ਇਕ ਅਤਿ ਥੋੜ ਗਿਣਤੀ ਪਰ ਹੁਬਲਵਤਨ (patriotic) ਅਤੇ ਦੇਸ ਦੀ ਖਾਤਰ ਆਪਣਾ ਸਭ ਕੁਝ ਕੁਰਬਾਨ ਕਰ ਦੇਣ ਵਾਲੀ ਕੌਮ ਦੇ ਧਰਮ ਮੰਦਰ, ਕੌਮੀ ਇਤਿਹਾਸ ਤੇ ਰੇਕਾਰਡ ਅਤੇ ਉਨਾਂ ਦੇ ਯਾਦਗਿਰੀ ਸ਼ਸਤਰ ਤੇ ਹੋਰ ਸਾਮਾਨ ਫਨਾਹ ਕਰ ਦਿਤਾ । ਕੀ ਇਹ ਸਾਰਾ ਕੁਛ ਦਸ ਵੀਹ ਹਿੰਦੂਆ ਦੇ ਕਤਲ ਦੇ ਮੁੱਲ ਵਜੋਂ ਲਿਆ ਗਿਆ ਸੀ ? ਕੀ ਸਰਕਾਰ ਦਾ ਹਿਰਦਾ ਪਾਣੀਪਤ ਤੇ ਕਰਨਾਲ ਅੰਦਰ ਗੁਰਦੁਆਰੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੇਹਾਂ ਸਾੜਕੇ,ਇਨਾਂ ਹੀਥਾਈਂ ਕਈ ਰਾਹਗੁਜ਼ਰ ਸਿਖਾਂ ਨੂੰ ਮਰਵਾ ਕੇ ਅਤੇ ਕਈਆਂ ਦੀਆਂ ਦਾੜੀਆਂ ਮੁਛਾਂ ਮੁੰਨ ਕੇ ਸ਼ਾਤ ਨਹੀਂ ਹੋਇਆ ਸੀ, ਜੋ ਅੰਮ੍ਰਿਤਸਰ ਵਿਚ ਏਨਾ ਵਡਾ ਘਲੂਘਾਰਾ ਵਰਤਾਉਣ ਸਰਕਾਰ ਨੂੰ ਜ਼ਰੂਰੀ ਪਰਤੀਤ ਹੋਇਆ ਅਤੇ ਇਹ ਸਾਰਾ ਕੁਛ ਕਈ ਟੌਡੀ (stoogs) ਸਿਖਾਂ ਨੂੰ ਅਗੇ ਲਾ ਕੇ ਕਰਵਾਇਆ ਗਿਆ ਹੈ ਤਾਂ ਕਿ ਦੁਨੀਆਂ ਦੀਆਂ ਅਖੀ ਘਟਾ ਪਾਇਆ ਜਾ ਸਕੇ ਅਤੇ ਕੌਮ ਦਾ ਸਿਰ ਹੋਰ ਨੀਵਾਂ ਹੋਵੇ ।

ਫਿਰ ਹੋਰ ਲੋ : ਜਿਨਾਂ ਫੌਜੀਆਂ ਨੇ ਸ੍ਰਕਾਰ ਦੀ ਖੁਸ਼ਨੂਦੀ ਹਾਸਲ ਕਰਨ ਲਈ ਸਿਖਾਂ ਦੇ ਦਰਬਾਰ ਸਾਹਿਬ ਤੇ ਇਹ ਭਾਣਾ ਵਰਤਿਆ ਸੀ ਪ੍ਰੰਤੂ ਇਉਂ ਕਰਦੇ ਹੋਏ ਆਪਣੀਆਂ ਜਾਨਾਂ ਤੋਂ ਹਥ ਧੋ ਗਏ ਸਨ ਉਨਾਂ ਨੂੰ ਸਿਖਾਂ ਦੇ ਮਾਰਨ ਦੀ ਬਹਾ-ਦਰੀ ਦੀ ਦਾਦ ਦੇਂਦੇ ਹੋਏ ਸ੍ਰਕਾਰ ਨੈ ਇਕ ਇਕ ਲਖ ਰੁਪੈਆ ਪ੍ਰਤੀ ਫੌਜੀ ਉਸ ਦੇ ਵਾਰਸ ਨੂੰ ਦਿਤੇ ਜਾਣ ਦਾ ਏਲਾਨ ਕੀਤਾ ਹੈ, ਜੈਸਾ ਕਿ ਭਾਰਤ ਵਲੋਂ, ਚੀਨ ਤੇ ਪਾਕਿਸਤਾਨ ਨਾਲ ਲੜੇ ਜੰਗਾਂ ਸਮੇਂ ਭੀ ਨਹੀਂ ਕੀਤਾ ਗਿਆ ਸੀ, ਜਿਸ ਦਾ ਮਤ-ਲਬ ਇਹੋ ਅਖਜ਼ ਕੀਤਾ (ਕਢਿਆ) ਜਾ ਸਕਦਾ ਹੈ ਕਿ ਸਿਖਾਂ ਨੂੰ ਮਾਰਦੇ ਹੋਏ ਮਰੇ ਫੌਜੀਆਂ ਨੇ ਚੀਨੀ ਤੇ ਪਾਕਿਸਤਾਨੀ ਦੁਸ਼ਮਣਾਂ ਨੂੰ ਮਾਰਨ ਨਾਲੋਂ ਵਧੇਰੇ ਬਹਾਦਰੀ ਵਿਖਾਈ ਸੀ ਜਿਸ ਦੇ ਲਈ ਉਹ ਵਿਸ਼ੇਸ਼ ਇਨਾਮ ਦੇ ਹੱਕਦਾਰ ਸਨ ਗੋਇਆ ਕਿ ਸਿਖ ਭਾਰਤ ਸਰਕਾਰ ਦਾ ਪਾਕਿਸਤਾਨੀ ਤੇ ਚੀਨੀਆਂ ਦੀ ਨਿਸਬਤ ਵਡਾ ਦੁਸ਼ਮਣ ਸੀ । ਭਾਰਤ ਦੀ ਕਾਂਗਰਸ ਸਰਕਾਰ ਵਲੋਂ ਇਹ ਸਰਟੀਫਿਕੇਟ ਉਸ ਕੌਮ ਨੂੰ ਦਿਤਾ ਗਿਆ ਹੈ ਜਿਸ ਬਾਰੇ ਇਸੇ ਕਾਂਗਰਸ ਦਾ ਵਡਕਾ ਲਾਲਾ ਲਾਜਪਤ ਰਾਇ ਕਹਿੰਦਾ ਗਿਆ ਸੀ :

ਸਵਰਾਜ ਕਾ ਜੋ ਰਾਜ ਹੋ ਆਪਣੇ ਦੇਸ਼ ਮੇਂ
ਹੋਗਾ ਤੁਮਾਰੇ ਹਾਥ ਮੇਂ ਝੰਡਾ ਅਕਾਲੀਓ (ਅਖਬਾਰ ਬੰਦੇ ਮਾਤਰਮ)

ਫਿਰ ਬੰਗਲਾ ਦੇਸ਼ ਅੰਦਰ 1971 ਵਿਚ ਪਾਕਿਸਤਾਨ ਨਾਲ ਹੋਇਆਂ ਜੰਗ ਜਿਸ ਵਿਚ ਦੋ ਆਜ਼ਾਦ ਮੁਲਕ ਆਮੋ ਸਾਹਮਣੇ ਟਕਰੇ ਹੋਏ ਸਨ ਅਤੇ ਦੋਹੀਂ ਵੱਲੋਂ ਲਖਾਂ ਦੀ ਗਿਣਤੀ ਵਿਚ ਫੌਜਾਂ ਲੜੀਆਂ ਸਨ, ਸੌਲਾਂ ਦਿਨ ਵਿਚ ਸਮਾਪਤ ਹੋਕੇ ਉਹ ਆਪਣੇ 2 ਹੈਡ ਕੁਆਰਟਰ ਤੇ ਚਲੀਆਂ ਗਈਆਂ ਸਨ। ਮੁਕਾਬਲੇ ਵਿਚ ਇਕ ਧਰਮ ਮੰਦਰ (ਦਰਬਾਰ ਸਾਹਿਬ ਅੰਮ੍ਰਿਤਸਰ) ਅੰਦਰ ਕਥਿਤ ਚਾਲੀ ਅਤਿਵਾਦੀਆਂ ਨੂੰ ਉਥੋਂ ਕਢਣ ਜਾਂ ਪਕੜ ਲੈਣ ਲਈ ਭਾਰਤੀ ਫੌਜ ਬਾਰਾਂ ਬਟੈਲੀਅਨ, ਤੋਪਖਾਨਾ ਤੇ ਕਈ ਟੈਂਕ ਲਿਆਏ ਜਾਂਦੇ ਹਨ ਜੋ ਦੋ ਦਿਨਾਂ ਵਿਚ ਆਪਣਾ ਕੰਮ ਖਤਮ ਕਰ ਕੇ ਅਤੇ ਉਨਾਂ ਸਾਰੀਆਂ ਇਮਾਰਤਾਂ ਜਿਨਾਂ ਵਿਚ ਕਥਿਤ ਅਤਿਵਾਦੀਆਂ ਦੇ ਹੋਣ ਦਾ ਅਨੁਮਾਨ ਸੀ, ਨੂੰ ਸਾੜ ਫੂਕ ਅਤੇ ਢਾਹ ਢੇਰੀ ਕਰਕੇ ਭੀ ਤਿੰਨ ਮਹੀਨੇ ਤੋਂ ਉਪਰ ਹੋਣ ਲਗਾ ਹੈ, ਉਸ ਥਾਂ ਨੂੰ ਛਡਣ ਨੂੰ ਤਿਆਰ ਨਹੀਂ (ਅਤੇ ਪਤਾ ਨਹੀਂ ਹੋਰ ਕਿੰਨਾ ਸਮਾਂ ਨਹੀਂ ਛਡਣਗੇ (ਬਲਕਿ ਬਾਹਰ ਤੋਂ ਸਿਖਾਂ ਦੇ ਏਥੇ ਆਉਣ ਤੇ ਬੰਦਸ਼ਾਂ ਲਗੀਆਂ ਹੋਈਆਂ ਹਨ, ਸਗੋਂ ਪਰਦੇਸੀ ਵਸਦੇ ਸਿਖਾਂ, ਜੋ ਇਸ ਥਾਉਂ ਨੂੰ ਆਪਣਾ ਮੱਕਾ ਕਾਬਾ ਸਮਝਦੇ ਹਨ, ਲਈ ਸਰਕਾਰੋ ਹਾਸਲ ਕੀਤੇ ਵਿਸ਼ੇਸ਼ ਪਰਮਿਟ ਤੋਂ ਬਿਨਾਂ ਪੰਜਾਬ ਦੀ ਧਰਤੀ ਤੇ ਪੈਰ ਰਖਣਾ ਵੀ ਮਨਾਂ ਹੈ, ਕੀ ਸਿਖ ਭਾਰਤ ਸਰਕਾਰ ਦਾ ਏਨਾ ਵਡਾ ਖਤਰਨਾਕ ਦੁਸ਼ਮਣ ਸਮਝਿਆ ਜਾ ਰਿਹਾ ਹੈ ਕਿ ਉਸ ਦੀ ਆਪਣੀ ਜਨਮਭੂਮੀ (ਪੰਜਾਬ) ਅੰਦਰ ਵਿਚਰਨ ਦੀ ਵੀ ਉਸ ਨੂੰ ਖੁਲ ਨਹੀਂ ? ਜੇ ਪਛਮੀ ਪੰਜਾਬ ਵਿਚੋਂ ਸਿਖਾਂ ਨੂੰ ਉਜਾੜ ਤੇ ਕਾਂਗਰਸ ਤ੍ਰਿਪਤ ਨਹੀਂ ਹੋਈ, ਜੇ ਪੰਜਾਬ ਦੀ ਰਾਜਧਾਨੀ ਚੰਡੀਗੜ ਪੰਜਾਬ ਤੋਂ ਖੋਹਾਂ ਕੇ ਕਾਂਗਰਸ ਸਰਕਾਰ ਦਾ ਸ਼ਹੁ ਨਹੀਂ ਭਰਿਆ, ਜੇ ਤਰਾਈ ਤੇ ਹਰਿਆਣੇ ਦੇ ਗੈਰ ਆਬਾਦ ਜੰਗਲ ਆਬਾਦ ਕਰਨ ਵਾਲੇ ਉਹਨੀ ਥਾਂਈਂ ਵਸਦੇ ਸਿਖ ਸ਼ਰਕਾਰ ਨੂੰ ਨਹੀਂ ਭਾਉਂਦੇ, ਤਾਂ ਕੀ ਸਰਕਾਰ ਸਿਖਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਅਕਾਲ ਤਖਤ ਸਾਹਿਬ ਤੋਂ ਬੇਦਖਲ ਕਰ ਦੇਣ ਵਿਚ ਆਪਣੀ ਸੰਤੁਸ਼ਟਤਾ ਵੇਖਦੀ ਹੈ ? ਸਿਖ ਅਤੇ ਗੁਰਦੁਆਰੇ ਦਾ ਮਾਸ ਲਹੂ ਦਾ ਸੰਬੰਧ ਹੈ, ਬੀਤੀਆਂ ਤਿੰਨ ਸਦੀਆਂ ਦੇ ਇਤਿਹਾਸ, ਵਿਸ਼ੇਸ਼ ਕਰਕੇ 1920 ਤੋਂ 1925 ਦੀ ਸਿਖ ਲਹਿਰ ਇਸ ਗੱਲ ਦਾ ਜੀਉਂਦਾ ਜਾਗਦਾ ਸਬੂਤ ਹੈ ਕਿ ਸਿਖ ਨੂੰ ਕਿਸੇ ਕੀਮਤ ਤੇ ਭੀ ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਤੋਂ ਅਲੱਗ ਨਹੀਂ ਕੀਤਾ ਜਾ ਸਕਦਾ। ਇਸ ਇਸ਼ੂ ਤੇ ਸਿਖ ਨੂੰ ਚੁਣੌਤੀ ਦੇਣੀ ਕਾਂਗਰਸੀ ਸਰਕਾਰ ਲਈ ਸੋਭਾ ਨਹੀਂ ਪਾਏਗੀ।

ਹੁਣ ਪ੍ਰਧਾਨ ਮੰਤਰੀ ਅਤੇ ਉਸ ਜੇਹੇ ਹੋਰ ਕਾਂਗਰਸੀ ਨੇਤਾਵਾਂ ਨੇ ਥਾਂ ਪਰ ਥਾਂ ਇਹ ਕਹਿਣਾ ਸ਼ੁਰੂ ਕਰ ਰਖਿਆ ਹੈ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਹਰ ਕੀਮਤ ਤੇ ਕਾਇਮ ਰਖੀ ਜਾਵੇਗੀ ਅਤੇ ਇਸ ਨੂੰ ਭੰਗ ਕਰਨ ਵਾਲਿਆਂ ਨੂੰ ਕੁਚਲ ਦਿਤਾ ਜਾਵੇਗਾ ਸੋਚਣ ਦੀ ਗੱਲ ਹੈ ਕਿ ਇਹ ਕਹਿਣ ਵਾਲਿਆਂ ਦੀ ਨਜ਼ਰ ਵਿਚ ਦੇਸ਼ ਦੀ 'ਏਕਤਾ ਤੇ ਅਖੰਡਤਾ' ਭੰਗ ਹੋਣ ਦਾ ਖਤਰਾ ਉਨਾਂ ਨੂੰ ਕਿਸ ਪਾਸੇ ਪਰਤੀਤ ਹੁੰਦਾ ਹੈ ਜੋ ਇਸ ਕਥਨ ਤੇ ਖਾਸ ਕਰ ਹੁਨ ਗੈਰ ਮਾਮੂਲੀ ਜ਼ੋਰ (Stress) ਦਿਤਾ ਜਾ ਰਿਹਾ ਹੈ। ਦੇਸ਼ ਦੀ ਜਿਸ ਬਹੁ ਸੰਮਤੀ ਦੇ ਹੱਥ ਦੇਸ਼ ਦਾ ਰਾਜ ਭਾਗ ਹੈ-ਭਾਵੇਂ ਇਹ ਕਾਂਗਰਸ ਹੋਵੇ ਜਾਂ ਇਸ ਦੇ ਵਿਰੋਧ ਵਾਲੀ ਕੋਈ ਪਾਰਟੀ, ਉਨਾਂ ਤੇ ਅਖੰਡਤਾ ਭੰਗ ਕਰਨ ਦਾ ਦੋਸ਼ ਕਦੀ ਵੀ ਅਰੋਪਿਆ ਨਹੀਂ ਜਾਂ ਸਕਦਾ, ਤਾਂ ਇਸ ਦੇ ਦੋਸ਼ੀ ਕਸ਼ਮੀਰ ਵਿਚ ਮੁਸਲਮਾਨ ਅਤੇ ਪੰਜਾਬ ਵਿਚ ਸਿਖ ਹੀ ਅਰੋਪੇ ਜਾ ਸਕਦੇ ਹਨ। ਇਸ ਦੇ ਬਚਾਉ ਦਾ ਸਾਧਨ ਸਤਾਧਾਰੀ ਪਾਰਟੀ ਇਸ ਵਿਚ ਹੀ ਵੇਖਦੀ ਹੈ ਕਿ ਇਨਾਂ ਦੇ ਮਥੇ ਵਖ-ਵਾਦੀ ਹੋਣ ਦਾ ਦੋਸ਼ ਥਪ ਕੇ ਇਨਾਂ ਨੂੰ ਦੇਸ਼ ਭਰ ਵਿਚ ਅਤੇ ਅੰਤਰ ਰਾਸ਼ਟਰੀ ਤੌਰ ਭੀ ਬਦਨਾਮ ਕੀਤਾ ਜਾਵੇ ਤਾਂ ਕਿ ਉਨਾਂ ਦਾ ਵਖਵਾਦੀ ਹੋਣਾ ਏਨਾ ਨਸ਼ਰ ਹੋ ਜਾਵੇ ਅਤੇ ਉਹ ਏਨੇ ਬਦਨਾਮ ਹੋ ਜਾਨ ਕਿ ਦੇਸ਼ ਦੇ ਦੁਸ਼ਮਣ ਸਮਝ ਲੈ ਜਾਣ ਅਤੇ ਜਦੋਂ ਉਨਾਂ ਦਾ ਕੁਚਲ ਦੇਣਾ ਜਰੂਰੀ ਹੋ ਜਾਵੇ ਤਾਂ ਵਿਸ਼ਵ ਭਰ ਅੰਦਰ ਉਹ ਕਿਸੇ ਦੀ ਹਮਦਰਦੀ ਨ ਲੈ ਸਕਨ ਅਤੇ ਉਨਾਂ ਦਾ ਕੁਚਲਿਆ ਜਾਣਾ Humanity grounds ਤੇ ਭੀ ਕਿਸੇ ਨੂੰ ਅਪੀਲ ਨ ਕਰੇ।

ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਸਤਾਧਾਰੀ ਪਾਰਟੀ ਨੇ ਆਕਾਸ਼ਵਾਣੀ ਅਤੇ ਟੇਲੀਵੀਯਨ ਜੇਹੇ ਨੈਸ਼ਨਲ ਅਦਾਰਿਆਂ ਦੀ ਵਰਤੋਂ ਬਿਨ ਦ੍ਰੋਗ ਅਤੇ ਬਿਨਾਂ ਕਿਸੇ ਹਿਚਕਚਾਹਟ ਮਹਿਸੂਸ ਕਰਨ ਦੇ ਕੀਤੀ ਹੈ ਤੇ ਅਗੋਂ ਕਰ ਰਹੀ ਹੈ। ਦਰਬਾਰ ਸਾਹਿਬ ਕੰਪਲੈਕਸ ਦੀ ਤਬਾਹੀ ਪਿਛੋਂ ਕਈ ਦਿਨ ਟੈਲੀਵੀਯਨ ਤੇ ਕਹੇ ਜਾਂਦੇ ਸਿਖ ਜਰਨੈਲਾਂ ਦਿਆਲ ਅਤੇ ਬਰਾੜ ਰਾਹੀਂ ਮਸ਼ੀਨ ਗੰਨਾਂ ਐਲ. ਐਮ. ਜੀਆਂ. ਅਤੇ ਹੋਰ ਬੇਸ਼ੁਮਾਰ ਹਥਿਆਰਾਂ ਦੀ ਕਈ ਦਿਨ ਪਰਦਰਸ਼ਨੀ ਕਰਦੇ ਹੋਏ ਇਨਾਂ ਨੂੰ ਅੰਦਰ ਛੁਪੇ ਅਤਿਵਾਦੀ ਸਿਖਾਂ ਦੇ ਸਿਰ ਮੜਣਾ ਅਤੇ ਅਜੇਹਾ ਅਸਲਹ ਉਥੇ ਉਨਾਂ ਵਲੋਂ ਇਕਠਾ ਕੀਤਾ ਹੋਣ ਨੂੰ ਮਹੀਨਿਆਂ ਬਧੀ ਉਛਾਲਦੇ ਜਾਣ ਦਾ ਇਸ ਤੋਂ ਬਿਨਾਂ ਹੋਰ ਕੀ ਮਤਲਬ

ਹੋ ਸਕਦਾ ਹੈ ਕਿ ਸਿਖਾਂ ਤੇ ਦੇਸ਼ ਦੇ ਦੁਸ਼ਮਣ ਹੋਣ ਦਾ ਦੋਸ਼ ਦੇ ਕੇ ਉਨਾਂ ਨੂੰ ਬਦਨਾਮ ਕੀਤਾ ਜਾਵੇ ਅਤੇ ਇਸ ਦੇ ਨਾਲ ਹੀ ਦਰਬਾਰ ਸਾਹਿਬ ਉਤੇ ਕੀਤੇ ਗਏ ਫੌਜੀ ਹਮਲੇ ਅਤੇ ਉਸ ਰਾਹੀਂ ਹੋਈ ਤਬਾਹੀ ਨੂੰ ਜਾਇਜ਼ ਸਾਬਤ (justify) ਕੀਤਾ ਜਾਵੇ ।

ਇਸ ਪਰਬਾਏ, ਵੇਖੋ 'ਸਮਾਚਾਰ ਔਰ ਵਿਚਾਰ' ਬੰਬਈ 23-29 ਅਗਸਤ ਸਫਾ 1

'It is well known that no responsible sikh or sikh body has ever asked for the separate state of Khalistan, despite the holocaust of June 1984.

The sikh are deeply anguished and eliminated from the central govt., yet they refrained from taking the side of Khalistan.

It is amazing that the state controlled media and the national press continues to represent all the sikhs as voters of Khalistan and every sikh is being counted as a Khalistani and tirade against the sikhs continues unabated.

It was time when Indian people should have helped the Sikhs to bear their anguish through the healing touch, but the daily propaganda on T.V Radio and the national press (They are publishing letters under the disguise of readers) is further creating and embarrassing unbearable situation. It is in the larger interest of the country and imperative for the unity that this tirade against the sikhs be ceased forth with and let the sikhs live with peace in India'

ਅਰਥਾਤ 'ਇਹ ਸਭ ਦੀ ਜਾਣੀ ਬੂਝੀ ਗੱਲ ਹੈ ਕਿ ਕਿਸੇ ਜ਼ਿੰਮੇਵਾਰ ਸਿਖ ਜਾਂ ਕਿਸੇ ਸਿਖ ਸੰਸਥਾ ਨੇ, ਬਾਵਜੂਦ ਜੂਨ 1984 ਵਿਚ ਹੋਏ ਘਲੂਘਾਰੇ ਦੇ, ਕਦੀ ਖਾਲਸਤਾਨ ਦਾ ਵਖਰਾ ਦੇਸ਼ ਬਣਾਏ ਜਾਣ ਦੀ ਮੰਗ ਨਹੀਂ ਕੀਤੀ । ਭਾਵੇਂ ਸਿਖ ਅਤਿ ਪੀੜਤ ਹਨ ਅਤੇ ਦੇਸ਼ ਦੀ ਕੇਂਦਰੀ ਹਕੂਮਤ ਵਿਚ ਆਪਣੀ ਅਣਹੋਂਦ ਮਹਿਸੂਸ ਕਰਦੇ ਹਨ, ਪਰ ਫਿਰ ਵੀ ਉਨਾਂ ਖਾਲਸਤਾਨ ਦੀ ਹਿਮਾਇਤ ਕਰਨੋਂ ਗੁਰੇਜ਼ ਕੀਤਾ ਹੈ ।

ਫਿਰ ਇਹ ਵਡੀ ਹੈਰਾਨੀ ਦੀ ਗੱਲ ਹੈ ਕਿ ਸਰਕਾਰ ਅਧੀਨ ਪਰਸਾਰ ਦੇ ਸਾਰੇ ਮਾਧਿਅਮ ਟੀ.ਵੀ ਰੇਡੀਉ ਅਤੇ ਕੌਮੀ ਪ੍ਰੈਸ (ਅਖਬਾਰ) ਸਾਰੇ ਸਿਖਾਂ ਨੂੰ ਖਾਲਸਤਾਨ

ਦੇ ਹਾਮੀ ਗਰਦਾਨਦੇ ਅਤੇ ਹਰ ਸਿਖ ਦੇ ਖਾਲਸਤਾਨੀ ਹੋਣ ਦਾ ਇਲਜ਼ਾਮ ਦੇਂਦੇ ਹਨ ਅਤੇ ਸਿਖਾਂ ਦੇ ਖਿਲਾਫ਼ ਇਕ ਦਾ ਤੂਫ਼ਾਨ ਖੜਾ ਕੀਤਾ ਜਾਂਦਾ ਹੈ,ਤੇ ਇਸ ਵਿਚ ਕੋਈ ਢਿਲਿਆਈ ਨਹੀਂ ਪੈਣ ਦਿਤੀ ਜਾਂਦੀ।

ਚਾਹੀਦਾ ਤਾਂ ਇਹ ਸੀ ਕਿ ਸਿਖਾਂ ਦੇ ਦੁਖਿਤ ਹਿਰਦਿਆਂ ਦੀਆਂ ਪੀੜਾਂ ਹਰਨ ਵਾਸਤੇ ਹਿੰਦੁਸਤਾਨੀ ਉਨਾਂ ਦੇ ਜ਼ਖਮਾਂ ਤੇ ਮਲਹਮ ਪਟੀ ਲਾਉਂਦੇ ਪ੍ਰੰਤੂ ਟੈਲੀਵੀਯਨ ਰੇਡੀਉ ਅਤੇ ਕੌਮੀ ਪ੍ਰੈਸ ਰਾਹੀਂ ਨਿਤਾਪ੍ਰਤ ਕੀਤਾ ਜਾ ਰਿਹਾ ਪ੍ਰਾਪੇਗੰਡਾ (ਉਹ ਅਖ-ਬਾਰਾਂ ਦੇ ਪਾਠਕਾਂ ਦੇ ਫਰਜ਼ੀ ਨਾਵਾਂ ਹੇਠ ਚਿਠੀਆਂ ਵੀ ਛਾਪ ਰਹੇ ਹਨ) ਨਾ ਬਰਦਾਸ਼ਤ ਕੀਤੇ ਜਾਣ ਅਤੇ ਹੋਰ ਵਧੇਰੇ ਭੰਭਲ-ਭੂਸਿਆਂ ਵਿਚ ਪਾਉਣ ਵਾਲੀ ਹਾਲਤ ਪੈਦਾ ਕਰ ਰਿਹਾ ਹੈ।ਇਹ ਦੇਸ਼ ਦੇ ਵਧੇਰੇ ਭਲੇ ਲਈ ਅਤੇ ਦੇਸ਼ ਦੀ ਏਕਤਾ ਤੇ ਅਖੰਡਤਾ ਬਣਾਏ ਰਖਣ ਵਾਸਤੇ ਅਵੱਸ਼ਕ ਹੈ ਕਿ ਸਿਖਾਂ ਦੇ ਖਿਲਾਫ ਚਲਾਇਆ ਜਾ ਰਿਹਾ ਜਿਹਾਦ ਫੌਰਨ ਬੰਦ ਕੀਤਾ ਜਾਏ ਅਤੇ ਸਿਖਾਂ ਨੂੰ ਅਮਨ ਚੈਨ ਨਾਲ ਹਿੰਦੁਸਤਾਨ ਵਿਚ ਰਹਿਣ ਦਿਤਾ ਜਾਵੇ"

ਫਿਰ ਹੋਰ ਲੋ : ਆਪਣੀ ਇਸ ਅਯੋਗ ਕਾਰਵਾਈ ਅਤੇ ਇਸ ਕਾਰਨ ਹੋਈ ਤਬਾਹੀ ਨੂੰ ਛੁਪਾਉਣ ਲਈ ਸੰਤਾ ਸਿੰਘ ਨਿਹੰਗ, ਜੋ ਸਿਖ ਕੌਮ ਦਾ ਗਦਾਰ ਤੇ ਸਰਕਾਰ ਦਾ ਇਕ ਭਰੋਸੇ ਯੋਗ ਟੋਡੀ (stooge) ਹੈ, ਨੂੰ ਅਗੇ ਲਾ ਕੇ ਅਕਾਲ ਤਖਤ ਸਾਹਿਬ ਦੀ ਥੇਹ ਹੋ ਚੁਕੀ ਇਮਾਰਤ ਨੂੰ ਥੰਮੀਆਂ ਦੇ ਕੇ ਖੜਾ ਕਰ ਦੇਣ ਦੇ ਜਤਨ ਸਰਕਾਰ ਨੇ ਅਰੰਭ ਕਰ ਰਖੇ ਹਨ ਅਤੇ ਇਸ ਨੂੰ ਬੁਢਾ ਦਲ ਨਿਹੰਗ ਸਿੰਘਾਂ ਵਲੋਂ ਕੀਤੀ ਜਾ ਰਹੀ ਕਾਰ ਸੇਵਾ ਦਰਸਾਉਣ ਲਈ ਵੀਹ ਤੋਂ ਪੰਜਾਹ ਰੁਪੈ ਪ੍ਰਤੀ ਦਿਹਾੜੀ ਤੇ ਹਰੀਜਨ ਅਤੇ ਹੋਰ ਕਮਜ਼ੋਰ ਵਰਗ ਦੇ ਬੰਦਿਆਂ ਨੂੰ ਸਰਕਾਰੀ ਟਰੱਕਾਂ ਵਿਚ ਲਿਆਇਆ ਜਾ ਰਿਹਾ ਹੈ। ਪੰਜਾਬ ਵਿਚੋਂ ਲੋੜ ਅਨੁਸਾਰ ਐਸੇ ਆਦਮੀ ਨ ਮਿਲਦੇ ਵੇਖ ਹਰਿਆਣਾ ਸਰਕਾਰ ਨੂੰ ਆਦਮੀ ਮੁਹਈਆਂ ਕਰਨ ਦੀ ਵਿੰਗਾਰ ਪਾਈ ਗਈ ਹੈ ਜਿਸ ਵਿਚ ਮੁਖ ਮੰਤਰੀ ਭਜਨ ਲਾਲ ਦਾ ਨਾਮ ਵਿਸ਼ੇਸ਼ ਵਰਨਣ ਯੋਗ ਹੈ (ਇਹ ਯਾਦ ਰਹੇ ਕਿ ਇਹ ਭਜਨ ਲਾਲ ਦੀ ਹੀ ਸਰਕਾਰ ਸੀ ਜਿਸ ਨੇ ਦਿਲੀ ਵਿਚ 1983 ਵਿਚ ਹੋਈਆਂ ਅੰਤਰ ਰਾਸ਼ਟਰੀ ਖੇਡਾਂ ਸਮੇਂ ਸਿਖ, ਭਾਵੇਂ ਉਹ ਸਰਕਾਰੀ ਅਫਸਰ ਸੀ ਜਾਂ ਕੋਈ ਹੋਰ ਪੰਜਾਬੀ, ਦਾ ਹਰਿਆਣੇ ਵਿਚੋਂ ਲੰਘਣਾ ਬੰਦ ਕੀਤਾਂ ਸੀ, ਫਿਰ ਇਸੇ ਦੀ ਹੀ ਸਰਕਾਰ ਸੀ ਜਿਸ ਨੇ ਸਿਖਾਂ ਨੂੰ ਸਬਕ ਸਿਖਾਉਣ ਲਈ ਬੇਦੋਸੇ ਰਾਹ

ਗੁਜ਼ਰਦੇ ਸਿਖਾਂ ਨੂੰ ਪਾਣੀਪਤ ਦੇ ਮਕਾਮ ਤੇ ਜਰਨੈਲੀ ਸੜਕ ਉਪਰ ਨਿਰਾ ਜਾਨੋਂ ਹੀ ਨਹੀਂ ਮਾਰਿਆ ਸਗੋਂ ਮਜ਼ਹਬੀ ਹੇਠੀ ਦਰਸਾਉਣ ਲਈ ਕਈ ਸਿਖਾਂ ਦੀਆਂ ਦਾੜ੍ਹੀਆਂ ਮੁਛਾਂ ਮੁੰਨੀਆਂ ਅਤੇ ਕਈ ਗੁਰਦੁਆਰੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 'ਬੀੜਾਂ' ਸਾੜੀਆਂ)।

ਸੰਤਾ ਸਿੰਘ ਵਲੋਂ ਕਰਾਈ ਜਾ ਰਹੀ ਅਕਾਲ ਤਖ਼ਤ ਦੀ ਸਰ-ਕਾਰ ਸੇਵਾ ਨੂੰ ਸਫਲ ਕਰਨ ਲਈ ਉਕਲਾਣੇ ਜ਼ਿਲਾ ਹਿਸਾਰ ਦੇ ਇਲਾਕੇ ਤੋਂ ਕਈ ਹਰੀਜਨ 50 ਰੁਪੈ ਦਿਹਾੜੀ ਤੇ ਸਰਕਾਰੀ ਟਰੱਕ ਵਿਚ ਲਿਆਏ ਜਾ ਰਹੇ ਸਨ। ਜਦ ਇਹ ਟਰੱਕ ਪਿੰਡ ਸਮੈਣ ਤੋਂ ਲੰਘਿਆ ਤਾਂ ਕੁਝ ਸਿਆਣੇ ਜਾਟਾਂ ਦੇ ਸਮਝਾਉਣ ਤੇ ਉਨਾਂ ਸਾਰੀ ਗਲ ਦਸੀ ਅਤੇ ਉਥੇ ਹੀ ਉਤਰ ਕੇ ਵਾਪਸ ਆਪਣੇ ਘਰਾਂ ਨੂੰ ਚਲੇ ਗਏ (ਬਾ ਜ਼ੁਬਾਨੀ ਇਕ ਉਕਲਾਣਾ ਨਿਵਾਸੀ)।

ਫਿਰ ਸਰਕਾਰ ਦੀ ਅਜੇਹੀ ਕਰਾਈ ਜਾ ਰਹੀ ਕਾਰ ਸੇਵਾ ਉਪਰ ਸਿਖਾਂ ਦੀ ਮੋਹਰ ਲਗਵਾਉਣ ਲਈ ਸੰਤਾ ਸਿੰਘ ਨਿਹੰਗ ਵਲੋਂ 11 ਅਗਸਤ ਨੂੰ ਇਕ 'ਸਰਬਤ ਖਾਲਸਾ' ਸਮਾਗਮ ਰਚਾਏ ਜਾਣ ਦਾ ਢਕਵੰਜ ਰਚਿਆ ਗਿਆ ਜੋ ਨਿਰੋਲ ਇਕ ਕਾਂਗਰਸੀ ਜਾਂ ਸਰਕਾਰ ਪ੍ਰਸਤ ਲੋਕਾਂ ਦਾ ਸਮਾਗਮ ਸੀ ਜਿਸ ਨੂੰ ਸਰਕਾਰੀ ਤੌਰ ਟੈਲੀਵੀਯਨ ਤੇ ਵੀ ਨਸ਼ਰ ਕੀਤਾ ਗਿਆ ਜਿਸ ਵਿਚ ਗੋਲ ਚਿਟੀਆਂ ਪੱਗਾਂ ਵਾਲੇ ਕਈ ਕੂਕੇ ਬਤੌਰ ਸਿਖ ਵਿਖਾਏ ਗਏ ਇਸ ਸਮਾਗਮ ਵਾਸਤੇ ਇਕ ਲਖ ਹਰਿਆਣਵੀ ਭੇਜਣ ਲਈ ਹਰਿਆਣੇ ਦੇ ਚੀਫ ਮਨਿਸਟਰ ਭਜਨ ਲਾਲ ਨੇ ਡੀਗ ਮਾਰੀ ਸੀ ਪ੍ਰੰਤੂ ਪੰਜਾਬ ਹਰਿਆਣਾ ਤੇ ਕੇਂਦਰੀ ਸਰਕਾਰਾਂ ਦੇ ਜਤਨਾਂ ਦੇ ਬਾਵਜੂਦ ਵੀ ਇਸ ਸਮਾਗਮ ਵਿਚ 20 ਕੁ ਹਜ਼ਾਰ ਆਦਮੀ ਲਿਆਂਦੇ ਜਾ ਸਕੇ। ਇਸ ਸਮਾਗਮ ਵਿਚ ਸੰਤਾ ਸਿੰਘ ਵਲੋਂ ਹੁੰਦੀ ਕਾਰ ਸੇਵਾ ਨੂੰ ਉਛਾਲਦੇ ਹੋਏ ਸ਼੍ਰੋਮਣੀ ਕਮੇਟੀ, ਅਕਾਲੀ ਦਲ ਅਤੇ ਕਈ ਪੰਥਕ ਮੁਖੀਆਂ ਵਿਰੁਧ ਮਤੇ ਪਾਸ ਕਰਵਾਏ ਗਏ। ਇਹ ਸਮਾਗਮ ਬੁਰਜ ਬਾਬਾ ਫੂਲਾ ਸਿੰਘ ਤੇ ਕੀਤਾ ਗਿਆ ਸੀ।

ਸੰਤਾ ਸਿੰਘ ਨਿਹੰਗ ਰਾਹੀਂ ਅਕਾਲ ਤਖਤ ਸਾਹਿਬ ਦੀ ਕਰਾਈ ਜਾ ਰਹੀ ਸਰ-ਕਾਰ ਸੇਵਾ ਅਤੇ 11 ਅਗਸਤ ਦੇ ਸਰਬਤ ਖਾਲਸਾ ਸਮਾਗਮ ਸੰਬੰਧੀ ਮਿਸਟਰ ਫਰਨੈਂਡਜ਼ ਲਿਖਦਾ ਹੈ :

Govt's actions such as entrusting Kar Seva to the Nih-

ang chief, Baba Santa singh and sponsoring and organising the 'Sarbat Khalsa' convention on August 11 were not only hurting sikh sentiments but also alienating them'" He held govt responsible for 'deliberately' worsening the situation in Punjab and charged Mrs. Gandhi and her associates with taking the country towards 'disintegration'. Indian Express dated 6 Sept 1984.

ਅਰਥਾਤ ਸਰਕਾਰ ਵਲੋਂ ਕਾਰ ਸੇਵਾ ਦਾ ਨਿਹੰਗ ਮੁਖੀ ਬਾਬਾ ਸੰਤਾ ਸਿੰਘ ਨੂੰ ਸੌਂਪਣਾ ਅਤੇ ਇਸ ਉਪ੍ਰੰਤ 11 ਅਗਸਤ ਦਾ 'ਸਰਬੱਤ ਖਾਲਸਾ' ਸਮੇਲਨ ਸਰਕਾਰੀ ਪੱਧਰ ਤੇ ਰਚਾਉਣਾ ਤੇ ਇਸ ਦਾ ਪ੍ਰਬੰਧ ਕਰਨਾ ਸਿਖ ਜਜ਼ਬਾਤ ਨੂੰ ਨਿਰਾ ਠੇਸ ਲਾਉਣ ਵਾਲਾ ਕਰਮ ਹੀ ਨਹੀਂ ਸਗੋਂ ਸਿਖਾਂ ਨੂੰ ਦੂਰ ਕਰ ਦੇਣ ਦਾ ਭੀ ਮੂਜਦ ਸੀ। ਉਹ (ਸ੍ਰੀ ਫਰਨੈਂਡਜ) ਪੰਜਾਬ ਦੀ ਸਥਿਤੀ ਨੂੰ 'ਜਾਣ ਬੁਝਕੇ' ਮੰਦੇਰਾ ਬਣਾ ਦੇਣ ਦਾ ਦੋਸ਼ੀ ਸਰਕਾਰ ਨੂੰ ਸਮਝਦਾ ਹੈ ਅਤੇ ਸ੍ਰੀ ਮਤੀ ਗਾਂਧੀ ਅਤੇ ਉਸ ਦੇ (ਸਲਾਹੂ) ਸਾਥੀਆਂ ਨੂੰ ਮੁਲਕ ਦੀ ਅੰਖਡਤਾ ਤੇ ਏਕਤਾ ਨੂੰ ਭੰਗ ਹੋਣ ਵੱਲ ਲੈ ਜਾਣ ਲਈ ਜਿੰਮੇਵਾਰ ਠਹਿਰਾਉਂਦਾ ਹੈ।

ਇਸ ਪਰਥਾਏ ਪੰਥਕ ਅਤੇ ਸਿਖ ਪੰਜ਼ੀਸ਼ਨ ਦਰਸਾਉਣ ਲਈ ਜਦੋਂ ਤਖਤ ਸਹਿਬਾਨ ਦੇ ਜਥੇਦਾਰਾਂ ਵਲੋਂ ਦੋ ਸਤੰਬਰ ਨੂੰ ਵਿਸ਼ਵ ਖਾਲਸਾ ਸਮਾਗਮ ਅੰਮ੍ਰਤਸਰ ਸ਼ਹੀਦ ਬਾਬਾ ਦੀਪ ਸਿੰਘ ਦੇ ਸਥਾਨ ਤੇ ਬੁਲਾਇਆ ਗਿਆ, ਜਿਸ ਤੇ ਕਈ ਲਖ ਸਿਖਾਂ ਦੇ ਇਕਠੇ ਹੋਣ ਦਾ ਅੰਦਾਜ਼ਾ ਸੀ ਤਾਂ ਸਰਕਾਰ ਵਲੋਂ ਇਸ ਨੂੰ ਫੇਲ, ਕਰਨ ਲਈ ਸਾਰੇ ਹਰਬੇ ਜੋ ਸਰਕਾਰ ਵਰਤ ਸਕਦੀ ਸੀ ਵਰਤੇ ਗਏ। 1500 ਦੇ ਕਰੀਬ ਅਕਾਲੀ ਵਰਕਰ ਫੜ ਲੈ ਗਏ ਤਾਂ ਕਿ ਇਹ ਸਿਖ ਜਨਤਾਂ ਨੂੰ ਸਮਾਗਮ ਤੇ ਪਹੁੰਚਣ ਲਈ ਨਾ ਪ੍ਰੇਰ ਸਕਣ।

ਆਵਾਜਾਈ ਦੇ ਸਾਧਨ ਬਸਾਂ ਗਡੀਆਂ-ਬੰਦ ਕੀਤੇ ਗਏ। ਅੰਮ੍ਰਿਤਸਰ ਨੂੰ ਜਾਣ ਵਾਲੇ ਤਮਾਮ ਰਸਤੇ ਜਰਨੈਲੀ ਸੜਕ ਸਮੇਤ ਰੋਕੇ ਗਏ, ਥਾਂ ਥਾਂ ਫੌਜੀ ਟੁਕੜੀਆਂ ਨਿਯੁਕਤੀਆਂ ਗਈਆਂ, ਸਮਾਗਮ ਸਥਾਨ ਦੁਆਲੇ ਪੀਡਾ ਫੌਜੀ ਘੇਰਾ ਪਾਇਆ ਗਿਆ ਸਥਾਨ ਦੇ ਦੁਆਲੇ ਦੇ ਮਕਾਨਾਂ ਤੇ ਮਸ਼ੀਨ ਗੰਨਾਂ ਬੀੜੀਆਂ ਗਈਆਂ ਅਤੇ ਜੋ ਵੀ ਕੀਤਾ ਜਾਣਾ ਸੰਭਵ ਸੀ ਕੀਤਾ ਗਿਆ, ਹਾਲਾਂ ਕਿ ਸਮਾਗਮ ਬੁਲਾਉਣ ਵਾਲੇ ਜਥੇ-

ਦਾਰਾਂ ਵਲੋਂ ਵਾਰ ਵਾਰ ਇਹ ਏਲਾਨ ਕੀਤਾ ਗਿਆ ਸੀ ਕਿ ਇਹ ਧਾਰਮਕ ਸਮਾਗਮ-ਹੈ । ਜੋ ਲੋਕ ਕਿਸੇ ਰਸਤੇ ਜਾਂ ਕਿਸੇ ਜੁਗਤ ਨਾਲ ਜਾਂ ਨੀਯਤ ਦਿਨ ਤੋਂ ਪਹਿਲੋਂ ਪਹੁੰਚ ਗਏ, ਇਨਾਂ ਸਾਰਿਆਂ ਦੀ ਗਿਣਤੀ ਅਖਬਾਰੀ ਰੀਪੋਰਟਰਾਂ ਅਨੁਸਾਰ ਦੋ ਲਖ ਤੋਂ ਘਟ ਨਹੀਂ ਸੀ । ਫਿਰ ਜੋ ਮਤੇ ਸਮਾਗਮ ਵਿਚ ਪਾਸ ਕੀਤੇ ਗਏ ਉਨਾਂ ਵਿਚ ਇਸ ਸਮਾਗਮ ਦਾ ਸ੍ਰੋਮਣੀ ਅਕਾਲੀ ਦਲ ਅਤੇ ਇਸ ਦੇ ਜਥੇਦਾਰ ਸੰਤ ਹਰਚੰਦਸਿੰਘ ਦਾ ਕੁਲਹਮ ਵਫਾਦਾਰ ਅਤੇ ਸਮਰਥੱਕ ਹੋਣ ਦਾ ਮਤਾ ਸੀ ਜਿਸ ਨੂੰ ਭਾਰਤ ਕੇਂਦਰੀ ਸਰਕਾਰ ਦੀ ਕੈਬੀਨਿਟ ਜਿਸ ਦੀ ਪ੍ਰਧਾਨਗੀ ਪ੍ਰਧਾਨ ਮੰਤਰੀ ਕਰ ਰਹੀ ਸੀ, ਨੇ ਪੋਲੀਟੀਕਲ ਹੋਣ ਦਾ ਨਾਮ ਦੇਂਦੇ ਹੋਏ ਇਸ ਦੀ ਕੜੀ ਅਲੋਚਨਾ ਕੀਤੀ ।

ਕਿਤਨੇ ਅਫਸੋਸ ਦੀ ਗਲ ਹੈ ਕਿ ਇਕ ਵੰਨੇ ਤਾਂ ਪ੍ਰਧਾਨ ਮੰਤਰੀ ਅੰਮ੍ਰਿਤਸਰ ਅਤੇ ਹੋਰ ਗੁਰਦੁਆਰਿਆਂ ਦੀ ਕੀਤੀ ਬੇਹੁਰਮਤੀ ਅਤੇ ਕਤਲ ਕੀਤੇ ਹਜ਼ਾਰਹਾ ਬੇਗੁਨਾਹ ਬਚਿਆਂ ਇਸਤਰੀ ਅਤੇ ਮਰਦਾਂ ਦੇ ਕੀਤੇ ਕਤਲਾਂ ਤੋਂ ਸਿਖਾਂ ਦੇ ਦੁਖੀਦਿਲਾਂ ਤੇ ਮਲਹਮ ਦੇ ਫਾਹੇ ਰਖਣ (healing touch ਦੇਣ) ਦੀਆਂ ਗੱਲਾਂ ਕਰਦੀ ਹੈ ਅਤੇ ਦੂਜੇ ਵੰਨੇ ਗੱਲ ਗੱਲ ਤੇ ਸਿਖਾਂ ਨੂੰ ਚੁਣੌਤੀ ਦੇਣ ਤੋਂ ਅਜੇ ਵੀ ਬਾਜ਼ ਨਹੀਂ ਆਉਂਦੀ ਜੈਸਾ ਕਿ ਉਪਰ ਦਰਜ ਸਾਰੇ ਵਾਕਿਅਤ ਤੋਂ ਪਰਤੱਖ ਹੈ । ਪ੍ਰਧਾਨ ਮੰਤਰੀ ਨੂੰ ਇਹ ਨਿਸਚੈ ਜਾਣ ਲੈਣਾ ਚਾਹੀਦਾ ਹੈ ਕਿ ਅਸੰਤੁਸ਼ਟ ਜਨਤਾ ਦੇਸ ਅਤੇ ਦੇਸ ਦੇ ਹੁਕਮਰਾਨਾਂ ਨੂੰ ਕਦੀ ਭੀ ਸੁਖ ਦੀ ਨੀਂਦ ਨਹੀਂ ਸੌਣ ਦਿਆ ਕਰਦੀ ਪਰ ਜਦੋਂ ਕੋਈ ਸਮੁਚੀ ਕੌਮ ਹੀ ਧਰਮ ਦੇ ਨਾਮ ਤੇ ਦੇਸ ਦੇ ਹੁਕਮਰਾਨ ਸੰਬੰਧੀ ਬਦਜ਼ਨ ਹੋ ਜਾਵੇ ਤਾਂ ਉਹ ਭਾਵੇਂ ਥੋੜੇ ਹੋਣ ਜਾਂ ਬਹੁਤੇ, ਹੁਕਮਰਾਨਾ ਦਾ ਜੀਉਣਾ ਵੀ ਹਰਾਮ ਕਰਦਿਆ ਕਰਦੇ ਹਨ, ਕਿਉਂਕਿ ਉਹ ਮਰਨ ਮੰਡ ਕੇ ਹੀ ਮੈਦਾਨ ਵਿਚ ਆਏ ਹੁੰਦੇ ਹਨ । ਬਦਕਿਸਮਤ ਹਨ ਉਹ ਦੇਸ਼ ਜਿਥੇ ਐਸਾ ਵਾਪਰਨਾ ਸ਼ੁਰੂ ਹੋ ਜਾਵੇ ।

ਦੇਸ਼ ਦੀ ਜਨਤਾ ਪਾਰਟੀ ਜੋ ਕੁਝ ਸਮਾਂ ਇਸ ਦੀ ਹੁਕਮਰਾਨ ਵੀ ਰਹਿ ਚੁਕੀ ਹੈ ਦੇ ਮੁਖੀ ਸ੍ਰੀ ਚੰਦਰ ਸ਼ੇਖਰ ਦੇ ਸਿਖਾਂ ਬਾਰੇ ਇਸ ਪਰਥਾਏ ਕਹੇ ਹੋਏ ਕੁਝ ਸ਼ਬਦ ਧਿਆਨ ਯੋਗ ਹਨ : 'If Sikhs are unhappy, the country cannot be happy. If the Sikhs are liquidated, the country cannot survive,' Indian Express dated September 6 1984. ਅਰਥਾਤ ਜੇ

ਸਿਖ ਨਾਖੁਸ਼ ਰਹਿਣਗੇ ਤਾਂ ਦੇਸ਼ ਵੀ ਨਾਖੁਸ਼ ਰਹੇਗਾ । ਸਿਖਾਂ ਨੂੰ ਖਤਮ ਕਰਕੇ ਦੇਸ਼ ਜੀਊਂਦਾ ਨਹੀਂ ਰਹਿ ਸਕਦਾ ।'

ਇਸ ਅਖਬਾਰ ਵਿਚ George Menezes ਲਿਖਦਾ ਹੈ

Leaders of major opposition parties say "End the sense of alienation among the Sikhs' Samachar 23-29 August.

'ਮੁਖੀ ਵਿਰੋਧੀ ਪਾਰਟੀਆਂ ਦੇ ਲੀਡਰ (ਸਰਕਾਰ ਪ੍ਰਤੀ) ਕਹਿੰਦੇ ਹਨ : ਸਿਖ ਮਨਾਂ ਵਿਚੋਂ ਇਹ ਅਹਿਸਾਸ ਕਿ ਉਹ ਦੇਸ਼ ਅੰਦਰ ਓਪਰੇ ਸਮਝੇ ਜਾ ਰਹੇ ਹਨ ਖਤਮ ਕਰੋ ।

ਜੇ ਸਿਖਾਂ ਨੂੰ ਦੇਸ਼ ਅੰਦਰ ਓਪਰਾ ਸਮਝੇ ਜਾਣ ਵਾਲੀ ਗਲਦੀ ਤਸਦੀਕ ਬੰਗਲਾ ਦੇਸ਼ ਦੇ 1971 ਦੇ ਜੰਗ ਦਾ ਜੇਤੂ ਜਨਰਲ ਜਗਜੀਤ ਸਿੰਘ ਅਰੋੜਾ ਵੀ ਇਹ ਕਹਿ ਕੇ ਕਰਦਾ ਹੋਵੇ ਕਿ 'As a Sikh today. I have this horrible feeling of being regarded as an unreliable and undesirable citizen. ਅਰਥਾਤ ਅਜ ਸਿਖ ਹੁੰਦਾ ਹੋਇਆ ਮੈਂ ਆਪਣੇ ਅੰਦਰ ਦੇਸ਼ ਦਾ ਨਾਂ ਭਰੋਸੇ ਯੋਗ ਅਤੇ ਅਣਚਾਹਤਾ ਸ਼ਹਿਰੀ ਹੋਣ ਦਾ ਭਿਆਨਕ ਅਹਿਸਾਸ ਰਖਦਾ ਹਾਂ ।'ਤਾਂ ਇਸ ਤੋਂ ਵਧ ਮਾੜੀ ਗਲ ਹੋਰ ਕੀ ਹੋ ਸਕਦੀ ਹੈ ! 'ਸਮਾਚਾਰ' ਬੰਬਈ 24-29 ਅਗਸਤ

ਇਸ ਤੋਂ ਅਗੇ ਜਨਰਲ ਅਰੋੜਾ ਦੇ ਕਹੇ ਹੋਏ ਇਹ ਸ਼ਬਦ ਵੀ ਵਾਚਨ ਯੋਗ ਹਨ :

'what is this maligning that goes on television night after night ? What is happening under the name of security in Punjab, Haryana and U.P ? Sikhs are being asked to remove their turbans to see if there are any grenades inside. I mean they take things to ridiculous lengths. One friend of mine recently travelled from Dehradun to Delhi. He was searched 21 times during the journey. Will such things make one feel part of the country ?'

ਅਰਥਾਤ 'ਜੋ ਕੁਝ ਹਰ ਰਾਤ ਨੂੰ ਟੈਲੀਵੀਯਨ ਤੇ ਵਿਖਾਇਆ ਜਾਂਦਾ ਹੈ

(ਸਿਖਾਂ ਨੂੰ) ਕਿੰਨਾ ਬਦਨਾਮ ਕਰਨ ਵਾਲਾ ਹੈ ? ਸੀਕਿਉਰਿਟੀ ਦੇ ਨਾਮ ਤੇ ਪੰਜਾਬ ਹਰਿਆਣਾ ਤੇ ਯੂ. ਪੀ. ਵਿਚ ਕੀ ਹੋ ਰਿਹਾ ਹੈ ? ਸਿਖਾਂ ਨੂੰ ਆਪਣੀਆਂ ਪਗੜੀਆਂ ਉਤਾਰ ਕੇ ਵਿਖਾਉਣ ਲਈ ਕਿਹਾ ਜਾਂਦਾ ਹੈ ਤਾਂ ਕਿ ਇਨਾਂ ਹੇਠ ਗ੍ਰਨੇਡ ਛੁਪਾਏ ਹੋਇ ਨ ਹੋਣ-ਮੇਰਾ ਕਹਿਣ ਦਾ ਭਾਵ ਇਹ ਦਸਣਾ ਹੈ ਕਿ ਕਿੰਨੀ ਹਾਸੋ ਹੀਣੀ ਗਲ ਬਣੀ ਹੋਈ ਹੈ। ਮੇਰਾ ਇਕ ਮਿਤਰ ਪਿਛੇ ਜਹੇ ਡੇਹਰਾਦੂਨ ਤੋਂ ਦਿਲੀ ਜਾਂ ਰਿਹਾ ਸੀ ਰਸਤੇ ਵਿਚ ਉਸ ਦੀ ਦਸੀ ਵਾਰ ਤਲਾਸ਼ੀ ਲਈ ਗਈ। ਕੀ ਅਜੇਹੀਆਂ ਗਲਾਂ ਕਿਸੇ ਨੂੰ ਦੇਸ਼ ਦਾ ਵਾਸੀ (ਸ਼ਹਿਰੀ) ਹੋਣ ਦਾ ਯਕੀਨ ਬੰਨਾ ਸਕਦੀਆਂ ਹਨ ?' ਇਹ ਗਲਾਂ ਮੁਹੰਮਦ ਇਕਬਾਲ ਦਾ ਇਕ ਮਿਸਰਾ ਚੇਤੇ ਕਰਾਉਂਦੀਆਂ ਹਨ : 'ਮੁਝੇ ਸ਼ਰਮ ਆਤੀ ਹੈ ਇਸ ਵਤਨ ਕੋ ਵਤਨ ਕਹਿਤੇ ਹੂਏ'

ਜਿਥੋਂ ਤਕ ਹੁਣ ਦਰਬਾਰ ਸਾਹਿਬ ਤੋਂ ਫੌਜ ਵਾਪਸ ਬੁਲਾ ਲੈਣ ਦਾ ਸਵਾਲ ਹੈ, ਇਸ ਬਾਰੇ ਭੀ ਜਨਰਲ ਅਰੋੜਾ ਦੇ ਸ਼ਬਦ ਪੜਣ ਯੋਗ ਹਨ। ਜਦੋਂ ਉਸ ਨੂੰ ਦਸਿਆ ਗਿਆ ਕਿ ਫੌਜ ਦਾ ਦਾਹਵਾ ਹੈ ਕਿ ਓਹ ਹਾਲ ਤਕ ਦਰਬਾਰ ਸਾਹਿਬ ਕੰਪਲੈਕਸ ਵਿਚ ਜਮਾਂ ਹੋਇਆ ਅਸਲਾ ਕਢ ਨਹੀਂ ਸਕੇ, ਇਸ ਵਾਸਤੇ ਫੌਜ ਦਾ ਹਾਲਾਂ ਉਥੇ ਟਿਕਿਆ ਰਹਿਣਾ ਜ਼ਰੂਰੀ ਹੈ ਤਾਂ ਅਰੋੜਾ ਜੀ ਨੇ ਕਿਹਾ : Quite right. It to only the govt's excuse. the cleaning up operation would have taken a week at the most. this is an excuse that they are still hiding arms here and there'

"ਬਿਲਕੁਲ ਠੀਕ : ਇਹ ਸਰਕਾਰ ਦਾ ਬਹਾਨਾ ਹੀ ਹੈ। ਕੰਪਲੈਕਸ ਅੰਦਰੋਂ (ਹਥਿਆਰਾਂ ਦੀ) ਸਫਾਈ ਵਧ ਤੋਂ ਵਧ ਇਕ ਹਫਤੇ ਦਾ ਕੰਮ ਸੀ ਇਹ ਇਕ ਬਹਾਨਾ ਹੈ ਕਿ ਓਹ ਅਜੇ ਵੀ ਕਿਸੇ ਨਾ ਕਿਸੇ ਥਾਂ ਤੋਂ ਹਥਿਆਰ ਲਭ ਰਹੇ ਹਾਂ"

ਇਹੋ ਇਸ ਗਲ ਦਾ ਸਬੂਤ ਹੈ ਕਿ ਓਹ ਕੰਪਲੈਕਸ ਅੰਦਰ ਖੁਦ ਹਥਿਆਰ ਰਖਦੇ ਹਨ ਜੋ ਹੁਣ ਲਭੇ ਜਾਂਦੇ ਦਸ ਰਹੇ ਹਨ।

ਉਕਤ ਦੋਵੇਂ ਸਮਾਗਮ-11 ਅਗਸਤ ਅਤੇ 2 ਸਤੰਬਰ ਵਾਲਾ-ਸਰਕਾਰ ਦੀ ਧਰਮ ਨਿਰਪੇਖਤਾ ਅਥਵਾ ਕਿਸੇ ਦੇ ਧਰਮ ਵਿਚ ਦਖਲ ਨ ਦੇਣ ਵਾਲੀ ਵਿਧਾਨਕ ਧਾਰਾ ਦਾ ਦਿਵਾਲਾ ਨਿਕਲ ਗਏ ਹੋਣ ਦਾ ਪ੍ਰਗਟ ਸਬੂਤ ਹਨ। ਫਿਰ 4 ਜੂਨ ਤੋਂ 4 ਸਤੰਬਰ ਤਕ (ਅਤੇ ਹਾਲ ਪਤਾ ਨਹੀਂ ਇਹ ਬੰਦਸ਼ ਕਦੋਂ ਖਤਮ ਹੁੰਦੀ ਹੈ) ਸਿਖਾਂ

ਨੂੰ ਉਨਾਂ ਦੇ ਮੁਖ ਧਰਮ ਅਸਥਾਨ (ਸ੍ਰੀ ਹਰਿਮੰਦਰ ਸਾਹਿਬ) ਦੇ ਖੁਲੇ ਦਰਸ਼ਨ ਅਤੇ ਪਾਠ ਪੂਜਾ ਤੋਂ ਵਾਂਜੇ ਰਖਣਾ ਧਰਮ ਨਿਰਪੇਖਤਾ ਨੀਤੀ ਦਾ ਕਿਤਨਾ ਸੋਹਣਾ ਪ੍ਰਗਟਾਵਾ ਹੈ। ਕੀ ਇਹ ਸਿਖਾਂ ਦੇ ਇੰਡੀਅਨ ਨੇਸ਼ਨਲ ਕਾਂਗਰਸ ਉਪਰ 'ਕਿਉਂ ਕੀਤੇ ਵੇਸਾਹੁ' ਦੇ ਪ੍ਰਸ਼ਨ ਦਾ ਮੂੰਹ ਬੋਲਦਾ ਦ੍ਰਿਸ਼ਟਾਂਤ ਨਹੀਂ ? ਕੀ ਇਸ ਨੈਸ਼ਨਲ ਜਮਾਤ ਦੇ ਸਮਰੱਥਕ ਆਪਣੇ ਗਿਰੇਬਾਨ ਵਿਚ ਮੂੰਹ ਪਾ ਕੇ ਵੇਖਣਗੇ ? ਕੀ ਇਸ ਉਤੇ ਹਾਥੀ ਦੇ 'ਦਿਖਾਵੇ ਕੇ ਦਾਂਤ' ਦਾ ਪਰਮਾਣ ਠੀਕ ਨਹੀਂ ਢੁਕਦਾ ? ਅਤੇ ਜੇ ਸਿਖ ਆਪਣੇ ਗੁਰੂ ਦੇ ਦੁਆਰੇ ਪਹੁੰਚਣ ਲਈ ਜਿਸ ਬਾਰੇ ਗੁਰ ਫੁਰਮਾਣ ਹੈ :

'ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰ ਸਿਖ ਲੰਘਿ ਗੁਰੂ ਪਹਿ ਜਾਈ'

ਉਪਰ ਅਮਲ ਕਰਦਾ ਅਤੇ ਇਸ ਦੀ ਖਾਤਰ ਆਪਣੀ ਜਾਨ ਤਲੀ ਤੇ ਰਖ ਕੇ ਹਰਿਮੰਦਰ ਸਾਹਿਬ ਦੇ ਦਰਸ਼ਨ ਨੂੰ ਜਾਂਦਾ ਅਤੇ ਗੋਲੀ ਦਾ ਨਿਸ਼ਾਨਾ ਭੀ ਹੋ ਜਾਂਦਾ ਹੈ ਤਾਂ ਉਹ ਆਪਣੇ ਪ੍ਰਾਣਾ ਤੋਂ ਪਿਆਰੇ ਗੁਰੂ ਦੇ ਹੁਕਮ ਦੀ ਪਾਲਨਾ ਕਰ ਰਿਹਾ ਹੈ: ਉਸ ਦੇ ਲਈ ਤਾਂ ਹੁਕਮ ਹੈ : ਜਉ ਤਉ ਪ੍ਰੇਮ ਖੇਲਣ ਕਾ ਚਾਉ

ਸਿਰੁ ਧਰਿ ਤਲੀ ਗਲੀ ਮੇਰੀ ਆਉ
ਇਤੁ ਮਾਰਗਿ ਪੈਰੁ ਧਰੀਜੈ
ਸਿਰ ਦੀਜੈ ਕਾਣਿ ਨ ਕੀਜੈ। ਸਲੋਕ ਮ. ੧

ਫਿਰ ਸਿਖਾਂ ਨੂੰ ਹੋਰ ਚਿੜ੍ਹ ਦੇਣ ਲਈ ਹਿੰਦੂ ਲੀਡਰ ਇਉਂ ਕਹਿੰਦੇ ਦਸੇ ਜਾਂਦੇ ਹਨ 'ਵੇਖੋ, ਸਿਖਾਂ ਨਾਲ ਪਿਛੇ ਜਹੇ ਏਨੀ ਹੋਣ ਦੇ ਬਾਵਜੂਦ ਵੀ ਅਕਾਲੀਆਂ ਨੇ ਇਸ ਤੋਂ ਕੋਈ ਸਬਕ ਨਹੀਂ ਸਿਖਿਆ ਅਤੇ ਸਰਕਾਰ ਨਾਲ ਟੱਕਰ ਲੈਣ ਦਾ ਰਾਹ ਨਹੀਂ ਛਡਿਆ... ਨ ਆਪਣੀ ਸੋਚਨੀ ਬਦਲੀ ਹੈ'—ਪੜ੍ਹੋ ਇੰਡੀਅਨ ਐਕਸਪ੍ਰੈਸ ਦੇ ਮਿਤੀ 4 ਸਤੰਬਰ ਵਿਚ ਛਪੇ ਇਕ ਹਿੰਦੂ ਲੀਡਰ ਦੇ ਇਹ ਸ਼ਬਦ :

'Akalis had still not given up the path of confrontation and learnt any lesson from the happenings in the past .. had still not changed their thinking'. ਗੋਇਆ ਕਿ ਅੰਮ੍ਰਿਤਸਰ ਅੰਦਰ ਅਤੇ ਹੋਰ ਥਾਈਂ ਜੋ ਤਬਾਹੀ ਹੋਈ ਅਤੇ ਜੋ ਹਜਾਰਾਂ ਬੇਗੁਨਾਹ ਬਚੇ ਬੁਢੇ ਇਸਤਰੀਆਂ ਤੇ ਜਵਾਨ ਮਰੇ, ਸਿਖਾਂ ਨੂੰ ਸਬਕ ਸਿਖਾਣ ਲਈ ਹੋਇਆ ਅਤੇ ਸਿਖਾਂ ਦੇ ਆਪਣੇ ਪੈਰੋਂ ਹੋਇਆ ਤੇ ਸਰਕਾਰ ਦਾ ਇਸ ਵਿਚ ਕੋਈ ਕਸੂਰ ਨਹੀਂ ਸੀ। ਇਹ

ਹੈ ਹਮਦਰਦੀ ਜੋ ਸਿਖਾਂ ਦੀ ਏਨੀ ਤਬਾਹੀ ਉਪ੍ਰੰਤ ਉਨਾਂ ਦੇ ਗਵਾਂਢੀ ਭਰਾ ਉਨਾਂ ਨਾਲ ਕਰ ਰਹੇ ਹਨ। ਕਿਤਨੇ ਅਫਸੋਸ ਦੀ ਗੱਲ ਹੈ ਕਿ ਇਸ ਘਲੂਘਾਰੇ ਅੰਦਰ ਜੋ ਫੌਜੀ ਮਰੇ ਹਨ ਉਨਾਂ ਤੇ ਸਰਕਾਰੀ ਤੇ ਗੈਰ ਸਰਕਾਰੀ ਹਰ ਭਾਰਤੀ ਲੀਡਰਪੀੜਤ ਮਹਿਸੂਸ ਕਰਦਾ ਤੇ ਹਮਦਰਦੀ ਦੇ ਪੈਗਾਮ ਭੇਜਦਾ ਹੈ ਪ੍ਰੰਤੂ ਹਜਾਰਾਂ ਬੇਦੋਸ਼ੇ ਮਾਰ ਗਿਆਂ ਲਈ ਕਿਸੇ ਦਾ ਦਿਲ ਨਹੀਂ ਦੁਖਿਆ ਨਾ ਕਿਸੇ ਆਹ ਮਾਰੀ। ਬਲਕਿ ਉਹ ਅਕਾਲੀਆਂ ਨੂੰ ਇਸਤੋਂ ਸਿਖਿਆ ਲੈਣ ਅਤੇ ਆਪਣੀ ਸੋਚਨੀ ਬਦਲਣ ਦੀਆਂ ਸੂਚਨਾ ਦੇਂਦੇ ਹਨ। ਉਨਾਂ ਨੂੰ ਇਹ ਜਾਣ ਲੈਣਾ ਚਾਹੀਦਾ ਕਿ ਸਿਖ ਪਰੰਪਰਾ (tradition) 'ਜਬੈਬਾਣ ਲਾਗੈ ਤਬੈ ਰੋਸ ਜਾਗੈ' ਦੀ ਹੈ, ਦਬ ਜਾਣ ਦੀ ਨਹੀਂ। ਸਿਖਾਂ ਦੇ ਇਸ ਜਜਬੇ ਦੀ ਇਕ ਮਿਸਾਲ ਜਨਰਲ ਅਰੋੜੇ ਨੇ ਆਪਣੇ ਇਕ ਇੰਟਰਵਿਊ ਸਮੇਂ ਦਰਸਾਈ; ਇਕ ਆਦਮੀ ਨੇ ਆਪਣੇ ਅਫਸਰ ਜਾਂ employer (ਜਿਸ ਪਾਸ ਉਹ ਕੰਮ ਕਰਦਾ ਸੀ)ਪਾਸੋਂ ਇਕ ਮੋਟੀ ਰਕਮ ਮੰਗੀ ਅਤੇ ਦਸਿਆ ਕਿ ਉਸ ਦੇ ਪਿੰਡ ਤੋਂ ਉਸ ਨੂੰ ਸੁਨੇਹਾ ਆਇਆ ਹੈ ਕਿ ਉਹ ਦਰਬਾਰ ਸਾਹਿਬ ਨੂੰ ਆਜਾਦ ਕਰਾਉਣ ਜਾਣ ਵਾਲੇ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਲਈ ਆਵੇ ਅਤੇ ਉਸ ਨੇ ਆਪਣੇ ਘਰ ਕੁਝ ਰਕਮ ਪਿਛੋਂ ਘਰ ਦਾ ਖਰਚ ਤੋਰਣ ਲਈ ਦੇਣੀ ਹੈ ਉਸ ਦੇ ਅਫਸਰ ਨੇ ਕਿਹਾ ਕਿਉਂ ਅਜਾਈਂ ਮੌਤੇ ਮਰਣ ਜਾਂਦਾ ਹੈਂ' ਜਵਾਬ ਵਿਚ ਉਸ ਕਿਹਾ 'ਕੀ ਹੋਇਆ ਜੇ ਮਰ ਗਿਆ ?

ਪਰ ਇਸ ਵਾਕਿਆ ਅੰਦਰ ਵਿਸ਼ੇਸ਼ ਗਲ ਇਹ ਸੀ ਕਿ ਸ਼ਹੀਦੀ ਜਥੇ ਵਿਚ ਜਾਣ ਦਾ ਉਹ ਚਾਹਵਾਨ, ਪਤਤ (clean shaven) ਸਿਖ ਸੀ। ਜੇ ਕਲੀਨ ਸ਼ੇਵਨ ਸਿਖ ਵੀ ਦਰਬਾਰ ਸਾਹਿਬ ਨੂੰ ਆਜਾਦ ਕਰਵਾਉਣ ਖਾਤਰ ਮਰਨ ਲਈ ਤਿਆਰ ਹਨ ਤਾਂ ਤਿਆਰ ਬਰਤਿਆਰ ਸਿੰਘਾਂ ਦੇ ਇਸ ਪਰਥਾਏ ਜਜ਼ਬਾਤ ਸਹਿਜੇ ਹੀ ਸਮਝ ਸਕਦੇ ਚਾਹੀਦੇ ਹਨ ।

ਪਰ ਅਸਲ ਗੱਲ ਤਾਂ ਪ੍ਰੋ: ਪੂਰਨ ਸਿੰਘ ਨੇ ਇਨਾਂ ਲੋਕਾਂ ਬਾਰੇ ਠੀਕ ਹੀ ਕਹੀ ਹੈ ਕਿ—

'ਇਹ ਬੇਪ੍ਰਵਾਹ ਪੰਜਾਬ ਦੇ
ਮੌਤ ਨੂੰ ਮਖੌਲਾਂ ਕਰਨ
ਮਰਨ ਥੀਂ ਨਹੀਂ ਡਰਦੇ'

ਪਰ ਭਰਨ ਵੀ ਕਿਤ੍ਹੇ, ਜਦੋਂ ਉਨਾਂ ਨੂੰ ਇਸ ਮੌਤ ਵਿਚੋਂ ਜੀਵਨ ਝਲਕਦਾ ਹੋਵੇ। ਉਨਾਂ ਮਰ ਕੇ ਹੀ ਤਾਂ ਸਿਖੀ ਲਈ ਸੀ ਪਰ ਏਡੇ ਮਹਿੰਗੇ ਭਾ ਲਈ ਸਿਖੀ ਕੀ ਸੀ ? ਇਹ ਇਕ ਨਿਆਰੀ ਹੋਂਦ ਸੀ-ਸੰਸਾਰ ਭਰ ਤੋਂ ਵਖਰੀ ਵਖਰਾ ਸਰੂਪ, ਵਖਰਾ ਵਿਸ਼ਵਾਸ, ਵਖਰੀ ਰਹਿਤ, ਵਖਰਾ ਜੀਵਨ-ਹਾਂ ਨਿਆਰੀ ਹੋਂਦ-IDENTITY (ਆਈਡੈਂਟਿਟੀ) ਅਤੇ ਇਸ ਸਿਖੀ ਦੇ ਦਾਤੇ ਗੁਰੂ ਨੇ ਪੁਕਾਰ ਪੁਕਾਰ ਕੇ ਕਿਹਾ ਸੀ।

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢਿ ਬਾਹ ਕੁਕੀਜੈ

ਜੇ ਆਤਮ ਕਉ ਸੁਖ ਸੁਖ, ਨਿਤ ਲੋੜਹੁ ਤਾਂ ਸਤਿਗੁਰੂ ਸਰਨਿ ਪਵੀਜੈ

ਤੇ ਸਤਿਗੁਰੂ ਦੀ ਸ਼ਰਨ ਪੈਣ ਵਾਲਿਆਂ ਨੂੰ ਸਤਿਗੁਰੂ ਇਉਂ ਕਹਿ ਕੇ ਖਬਰਦਾਰ ਕਰਦਾ ਹੈ।

ਜਬ ਲਗ ਰਹੈ ਖਾਲਸਾ ਨਿਆਰਾ-ਤਬ ਲਗ ਤੇਜ ਦੀਓ ਮੈ ਸਾਰਾ

ਜਬ ਇਹ ਗਹੈ ਬਿਪਰਨ ਕੀ ਰੀਤ-ਮੈਂ ਨ ਕਰਉਂ ਇਨਕੀ ਪਰਤੀਤ

ਇਹ ਮਰ ਕੇ ਵਣਜੀ identity ਹੀ ਨਿਆਰੀ ਹੋਂਦ ਸੀ ਜਿਸ ਨੇ ਖਾਲਸੇ ਨੂੰ ਜੀਉਂਦੇ ਰਖਿਆ। ਖਾਲਸੇ ਦੀ ਇਸ ਆਈਡੈਂਟਿਟੀ ਨੂੰ ਮੁਗਲ ਪਠਾਨ ਅੰਗ੍ਰੇਜ਼ ਸਭ ਨੇ ਪ੍ਰਵਾਣ ਤੇ ਸਵੀਕਾਰ (recognise) ਕੀਤੀ ਰਖਿਆ ਬਲਕਿ ਆਜ਼ਾਦੀ ਮਿਲਣ ਅਥਵਾ 1947 ਤਕ ਇੰਡੀਅਨ ਨੇਸ਼ਨਲ ਕਾਂਗਰਸ ਅਤੇ ਮਹਾਤਮਾ ਗਾਂਧੀ ਅਤੇ ਪੰਡਤ ਨਹਿਰੂ ਜੈਸੇ ਦੇਸ਼ ਮੁਖੀਆਂ ਵੀ ਸਿਖ ਦੀ ਨਿਆਰੀ ਹੋਂਦ (identity) ਨੂੰ ਤਸਲੀਮ ਕੀਤਾ। ਇਸ ਆਈਡੈਂਟਿਟੀ ਨੂੰ ਪਹਿਲੀ ਵਾਰ ਨਵੇਂ ਬਣੇ ਭਾਰਤ ਦੇ ਵਿਧਾਨ ਨੇ ਚੈਲੰਜ ਕੀਤਾ ਅਤੇ ਬੀਤੇ 37 ਸਾਲਾਂ ਵਿਚ ਗੱਲ ਇਥੋਂ ਤਕ ਪਹੁੰਚ ਗਈ ਕਿ ਇਸ ਨਿਆਰੀ ਹੋਂਦ ਦੀ ਆਵਾਜ਼ ਉਠਾਉਣ ਵਾਲੇ ਹਰ ਸਿਖ ਭਾਰਤ ਸਰਕਾਰ, ਕਾਂਗਰਸ ਅਤੇ ਹਿੰਦੂ ਸਮਾਜ ਦੀ ਨਜ਼ਰ ਵਿਚ ਵਖਵਾਦੀ, ਅਤਿਵਾਦੀ ਤੇ ਖਾਲਸਤਾਨੀ (Secessionist, terrorist and Khalistanist) ਹੋ ਨਿਬੜਿਆ ਅਤੇ ਲੋੜ ਪਰਤੀਤ ਹੋਈ ਕਿ ਜਿਵੇਂ ਹਿੰਦੂ ਆਈਡੈਂਟਿਟੀ ਖਤਮ ਹੁੰਦੀ ਵੇਖ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਦੀ ਰਖਿਆ ਲਈ ਆਪਣੀ ਬਲੀ ਦੇ ਦਿਤੀ ਸੀ, ਉਨਾਂ ਲੀਹਾਂ ਤੇ ਹੀ ਸਿਖ ਆਈਡੈਂਟਿਟੀ ਨੂੰ ਕਾਇਮ ਰਖਣ ਲਈ ਕੋਈ ਉਨੀ ਵਡੀ ਬਲੀ ਹੀ ਦਿਤੀ ਜਾਵੇ।

ਏਨੀ ਮਹਾਨ ਬਲੀ ਦੇਣ ਯੋਗ ਹਸਤੀ ਕੇਵਲ ਇਕੋ ਇਕ ਸ੍ਰੀ ਅਕਾਲ ਤਖਤ ਸਾਹਿਬ ਦੀ ਸੀ ਜੋ ਸਿਖਾਂ ਦੀ ਧਰਮ ਅਤੇ ਰਾਜ ਸਤਾ ਪੀਰੀ ਅਤੇ ਮੀਰੀ ਦੋਹਾਂ ਦੀ

ਪ੍ਰਤੀਨਿਧਤਾ ਕਰਦਾ ਸੀ, ਜਿਸ ਵਿਚ ਗੁਰੂ ਆਤਮਾ-ਸ਼ਬਦ ਰੂਪ ਵਿਚ ਅਤੇ ਗੁਰੂ ਸ਼ਕਤੀ-ਸ਼ਸਤਰ ਰੂਪ ਵਿਚ- ਦੋਨੋਂ ਮੌਜੂਦ ਸਨ ਜਿਥੋਂ ਗੁਰੂ ਖਾਲਸਾ (ਸਮੁਚੀ ਸਿਖ ਕੌਮ) ਹਰ ਤਰਾਂ ਦੀ ਸੇਧ ਅਤੇ ਅਗਵਾਈ ਪ੍ਰਾਪਤ ਕਰਦਾ ਸੀ-ਜਿਸਦਾਂ ਹੁਕਮ ਗੁਰੂ ਦਾ ਹੁਕਮ ਸੀ—ਜਿਸਨੂੰ ਸਰਬ ਕਲਾ ਸਮਰਥ ਅਕਾਲ ਦਾ ਨਿਜ ਸਿੰਘਾਸਨ ਹੋਣ ਦਾ ਮਾਨ ਪ੍ਰਾਪਤ ਸੀ। ਉਸ ਅਕਾਲ ਤਖਤ ਸਾਹਿਬ ਨੇ ਕੌਮ ਦੀ ਨਿਆਰੀ ਹੋਂਦ ਦਾ (identity) ਨੂੰ ਸੁਰਖਿਅਤ ਰੇਖਣ ਲਈ ਨਿਜ ਬਲੀ ਦੇ ਦਿਤੀ। ਮਤ ਕੋਈ ਸਮਝੇ ਕਿ ਇਹ ਕੇਵਲ ਸਾਧਾਰਨ ਇਟਾਂ ਪਥਰਾਂ ਤੇ ਚੂਨੇ ਦੇ ਉਸਰੇ ਮਹਿਲ ਦਾ ਗਿਰਾਇਆ ਜਾਣਾ ਸੀ —ਹਰਗਿਜ਼ ਨਹੀਂ-ਇਹ ਤਾਂ ਸਿਖ ਕੌਮ ਦੀ ਆਨ ਸ਼ਾਨ ਤੇ ਨਿਸ਼ਾਨ ਦਾ ਪ੍ਰਤੀਕ ਸੀ। ਜਿਸ ਆਨ ਸ਼ਾਨ ਤੇ ਨਿਸ਼ਾਨ ਨੂੰ ਇਸ ਦੇ ਢਾਹੇ ਜਾਣ ਨੇ ਜੀਉਂਦਾ ਕੀਤਾ ਹੈ। ਸਿਖ ਨੂੰ ਅਜ ਮਹਿਸੂਸ ਹੋਇਆ ਹੈ ਕਿ ਉਸ ਦੀ ਪਗ ਨੂੰ ਹਥ ਪੈ ਗਿਆ ਹੈ। ਇਸ ਦੀ ਪਗੜੀ ਹੀ ਇਸ ਦੀ ਆਈਡੈਂਟਿਟੀ ਦਾ ਨਿਸ਼ਾਨ (insignia) ਹੈ, ਜੇ ਉਹ ਹੀ ਲਥ ਗਈ ਤਾਂ ਇਸ ਨੂੰ ਸਿਖ ਕੌਣ ਕਹੇਗਾ।

ਸੋ ਗੁਰੂ ਸਿਖੋ ਸੰਭਾਲੋ ਇਸ ਪਗੜੀ ਨੂੰ, ਇਸ ਦੇ ਵਿਚ ਹੀ ਤੁਹਾਡੀ ਸਾਰੀ ਆਨ ਤੇ ਸ਼ਾਨ ਹੈ-ਜੇ ਤੁਹਾਡੀ ਆਈਡੈਂਟਿਟੀ ਹੀ ਨ ਰਹੀ ਤਾਂ ਗੁਰੂ ਦੀ 'ਪਰਤੀਤ' ਹੀ ਗਵਾ ਲਵੋਂਗੇ।

ਅਕਾਲ ਤਖਤ ਸਾਹਿਬ ਨੇ ਆਪਣੀ ਬਲੀ ਦੇ ਕੇ ਤੁਹਾਨੂੰ ਆਪਣੀ ਆਈਡੈਂਟਿਟੀ ਨੂੰ ਸੁਰਖਿਅਤ ਕਰਨ ਦੀ ਚਿਤਾਵਨੀ ਦਿਤੀ ਹੈ। ਇਹ ਤੁਹਾਡੀ ਆਈਡੈਂਟਿਟੀ ਜੰਗ (War of identity) ਹੈ। ਇਸ ਵਿਚ 'ਨਿਸਚੈ ਕਰਿ ਅਪਨੀ ਜੀਤ ਕਰਉ' ਹੀ ਤੁਹਾਡਾ ਸਲੋਗਨ ਹੋਵੇਗਾ। ਤੁਸਾਂ ਇਸ ਆਈਡੈਂਟਿਟੀ ਨੂੰ ਨਿਰਾ ਆਪਣੇ ਵਿਰੋਧੀਆਂ ਤੋਂ ਸੁਰਖਿਅਤ ਹੀ ਨਹੀਂ ਕਰਨਾ, ਸਗੋਂ ਇਸ ਤੋਂ ਵਧੇਰੇ ਜਤਨ ਇਸ ਆਈਡੈਂਟਿਟੀ ਨੂੰ ਨਿਜੀ ਪਧਰ ਤੇ ਕਾਇਮ ਕਰਨ ਦੇ ਕਰਨੇ ਹਨ-ਤੁਸੀਂ ਸਹੀ ਅਰਥਾਂ ਵਿਚ ਖਾਲਸਾ ਬਨਣਾ ਹੈ, ਖਾਲਸਾ ਸਰੂਪ ਤੇ ਖਾਲਸਾ ਆਚਰਣ ਦੀ ਜਾਨ ਨਾਲ ਰਾਖੀ ਕਰਨੀ ਹੈ ਤਾਂ ਹੀ ਅਕਾਲ ਤਖਤ ਸਾਹਿਬ ਦੀ ਬਲੀ ਦੇ ਕੁਝ ਅਰਥ ਨਿਕਲਣਗੇ ਤੁਹਾਡਾ ਨਿਆਰਾਪਣ identity ਹੀ ਤੁਹਾਡਾ ਜੀਵਨ ਹੈ।

ਅੰਮ੍ਰਿਤਸਰ ਅੰਦਰ 5 ਤੇ 6 ਜੂਨ 1984 ਨੂੰ ਵਰਤੇ ਘਲੂਘਾਰੇ ਦੇ ਮੁਢਲੇ ਕਾਰਨ ਸਰਕਾਰ ਵਲੋਂ ਦਸੇ ਜਾਂਦੇ ਹਨ :

(1) ਸੰਤ ਭਿੰਡਰਾਂਵਾਲਾ ਅਤੇ ਉਸ ਦੇ ਹੋਰ ਸਾਥੀਆਂ ਦਾ ਦਰਬਾਰ ਸਾਹਿਬ ਕੰਪਲੈਕਸ ਅੰਦਰ ਛੁਪਿਆ ਹੋਣਾ ਅਤੇ ਸਮੇਂ ਸਮੇਂ ਇਥੋਂ ਨਿਕਲ ਕੇ ਹਿੰਸਕ ਘਟਨਾਵਾਂ ਵਰਤਾਉਣਾ ਅਤੇ ਫਿਰ ਇਥੇ ਛੁਪ ਜਾਣਾ। ਸਰਕਾਰ ਦੇ ਕਥਨ ਅਨੁਸਾਰ ਇਹ ਅਤਿਵਾਦੀ (terrorists) ਅਤੇ ਵਖਵਾਦੀ (secessionists) ਸਨ ਜਿਨਾਂ ਦੇ ਫੜਣ ਦਾ ਸਰਕਾਰ ਪਾਸ ਹੋਰ ਕੋਈ ਸਾਧਨ ਨਹੀਂ ਸੀ।

(2) ਉਕਤ ਅਤਿਵਾਦੀਆਂ ਨੇ ਸੰਤ ਭਿੰਡਰਾਂਵਾਲੇ ਦੀ ਅਗਵਾਈ ਹੇਠ ਕੰਪਲੈਕਸ ਅੰਦਰ ਬੇਸ਼ੁਮਾਰ ਅਸਲਾ ਅਤੇ ਗੋਲੀ ਸਿੱਕਾ ਜਮਾ ਕੀਤਾ ਹੋਇਆ ਸੀ ਅਤੇ ਦਰਬਾਰ ਸਾਹਿਬ ਨੂੰ ਇਕ ਤਰ੍ਹਾਂ ਨਾਲ ਅਸਲਾ ਖਾਨਾ (arsenal) ਬਣਾ ਰਖਿਆ ਹੋਇਆ ਸੀ ਅਤੇ ਉਹ ਸਰਕਾਰ ਵਲੋਂ ਆਕੀ ਹੋਇ ਹੋਇ ਸਨ ਤੇ ਸਰਕਾਰੀ ਕਰਮਚਾਰੀਆਂ ਦੇ ਦਰਬਾਰ ਸਾਹਿਬ ਅੰਦਰ ਦਾਖਲੇ ਨੂੰ ਖੁਲੇ ਮੂੰਹ ਚੈਲੰਜ ਕਰਦੇ ਸਨ।

ਜਿਥੋਂ ਤਕ ਉਕਤ ਅਕ ਇਕ ਦਾ ਸਵਾਲ ਹੈ ਇਸ ਦਾ ਕੁਛ ਨਿਰਣਾ ਅਸੀਂ ਦੇ ਵੀ ਚੁਕੇ ਹਾਂ ਕਿ ਅੰਦਰ ਛੁਪੇ ਜਵਾਨਾਂ ਨੂੰ ਅਤਿਵਾਦੀ ਬਨਾਉਣ ਦਾ ਕਾਰਨ, ਉਨਾਂ ਵਲ ਅਤੇ ਉਨਾਂ ਦੇ ਪ੍ਰਵਾਰਾਂ (ਮਾਂ ਬਾਪ ਭੈਣ ਭਰਾਵਾਂ) ਨਾਲ ਸਰਕਾਰੀ ਕਰਮਚਾਰੀਆਂ ਦਾ ਵਰਤਾਉ ਸਨ ਜਿਸ ਨੀਚਤਾ ਭਰੇ ਵਰਤਾਉ ਨੇ ਉਨਾਂ ਅੰਦਰ ਬਦਲੇ ਦੀ ਭਾਵਨਾ ਭੜਕਾ ਰਖੀ ਹੋਈ ਸੀ ਜਿਸ ਕਰਕੇ ਉਹ ਉਨਾਂ ਕਰਮਚਾਰੀਆਂ ਦੇ ਨੰਗੇ 2 ਵਿਰੋਧ ਤੇ ਉਤਰ ਆਏ ਸਨ। ਜਿਨਾਂ ਬੇਦੋਸ਼ੇ ਆਦਮੀਆਂ ਦੀਆਂ ਹਿੰਸਕ ਘਟਨਾਵਾਂ ਨੂੰ ਉਨਾਂ ਦੇ ਨਾਲ ਜੋੜਿਆਂ ਜਾਂਦਾ ਹੈ ਉਸ ਦੇ ਉਹ ਦੋਸ਼ੀ ਨਹੀਂ ਸਨ। ਬਲਕਿ ਇਹ ਸਾਰਿਆ ਦੀ ਜਾਣੀ ਬੁਝੀ ਗਲ ਹੈ ਕਿ ਉਨਾਂ ਕਹੀ ਜਾਂਦੀ ਹਿਟ ਲਿਸਟ (hit list) ਤਿਆਰ ਕੀਤੀ ਹੋਈ ਸੀ ਜਿਸ ਨੂੰ ਉਹ ਛੁਪਾਉਂਦੇ ਵੀ ਨਹੀਂ ਸਨ ਅਤੇ ਉਨਾਂ ਨੂੰ ਉਹ ਜ਼ਰੂਰ ਮਾਰਦੇ ਸਨ। ਬੇਦੋਸ਼ ਹਿੰਦੂਆਂ ਦੇ ਮਾਰੇ ਜਾਣ ਬਾਰੇ ਅਸੀਂ ਵਿਚਾਰ ਦੇ ਚੁਕੇ ਹਾਂ।

ਜਿਥੋਂ ਤਕ ਸੰਤ ਭਿੰਡਰਾ ਵਾਲੇ ਦਾ ਸਵਾਲ ਹੈ ਉਸ ਦੀ ਸਫਾਈ ਅੰਮ੍ਰਿਤਸਰ ਦੇ ਵਾਕਿਆ ਤੋਂ ਚੰਦ ਦਿਨ ਪਹਿਲੋਂ ਸ੍ਰੀ ਰਾਜੀਵ ਗਾਂਧੀ ਨੇ ਖੁਦ ਇਹ ਕਹਿ ਕੇ ਦਿਤੀ ਸੀ ਕਿ ਉਹ ਇਕ ਧਾਰਮਕ ਪੁਰਸ਼ ਹਨ। ਦੂਜੀ ਗਲ ਭਿੰਡਰਾਂ ਵਾਲੇ ਨੂੰ ਸਿਆਸੀ ਮੈਦਾਨ ਵਿਚ ਲਿਆਂਉਣ ਦੀ ਹੈ। ਇਹ ਗਲ ਸੂਰਜ ਵਤ ਰੋਸ਼ਨ ਹੈ ਕਿ

ਸਰਕਾਰ ਸ਼੍ਰੋਮਣੀ ਅਕਾਲੀ ਦਲ ਦੇ ਮੁਕਾਬਲੇ ਤੇ ਕੋਈ ਸਮਰਥ ਪਾਰਟੀ ਖੜੀ ਕਰਨੀ ਚਾਹੁੰਦੀ ਸੀ ਜਿਸ ਦੇ ਲਈ ਗਿਆਨੀ ਜ਼ੈਲਸਿੰਘ, ਜੋ ਤਦੋਂ ਪੰਜਾਬ ਦੇ ਚੀਫ ਮਿਨਿਸਟਰ ਸਨ, ਨੇ ਭਿੰਡਰਾ ਵਾਲੇ ਨੂੰ ਅਗੇ ਲਿਆਂਦਾ ਜਿਸ ਦਾ ਸਬੂਤ ਬਿਆਸ ਜ਼ਿਲਾ ਅੰਮ੍ਰਿਤਸਰ ਦੀ ਸੀਟ ਤੋਂ ਅਕਾਲੀ ਦਲ ਦੇ ਵਿਰੋਧ ਵਿਚ ਲੜੀ ਅਸੈਂਬਲੀ ਦੀ ਸੀਟ, ਫਿਰ ਸ਼ਰੋਮਣੀ ਗੁਰਦੁਆਰਾ ਕਮੇਟੀ ਦੀਆਂ ਚੋਣਾਂ ਸਨ, ਜਿਨਾਂ ਵਿਚ ਭਿੰਡਰਾ ਵਾਲੇ ਅਤੇ ਭਾਈਅਮਰੀਕ ਸਿੰਘ ਨੇ ਅਕਾਲੀਆਂ ਦੇ ਉਲਟ ਡਟ ਕੇ ਕੰਮ ਕੀਤਾ। ਐਸੇ ਹੀ ਹੋਰ ਕਈ ਵਾਕਿਅਤ ਹਨ ਜਿਨਾਂ ਤੋਂ ਇਨਾਂ ਦੇ ਸਰਕਾਰ ਨਾਲ ਸਬੰਧ ਪ੍ਰਗਟ ਹਨ ਯਥਾ ਗਿ. ਜ਼ੈਲ ਸਿੰਘ ਕਾਲ ਵਿਚ ਹੀ ਭਿੰਡਰਾਂ ਵਾਲੇ ਅਤੇ ਉਨਾਂ ਦੇ ਆਦਮੀਆਂ ਨੂੰ ਅਨੇਕ ਤਰਾਂ ਦੇ ਮਾਰੂ ਹਥਿਆਰਾਂ ਅਤੇ ਗੋਲੀ ਸਿਕੇ ਦੇ ਖੁਲੇ ਲਾਈਸੈਂਸ ਦੇਣਾ ਭਿੰਡਰਾਂ ਵਾਲੇ ਦਾ ਅਜੇਹੇ ਸ਼ਸਤਰ ਧਾਰੀ ਜਥੇ ਸਮੇਤ ਦਿਲੀ ਅਤੇ ਬੰਬਈ ਜੇਹੇ ਵਡੇ ਸ਼ਹਿਰਾਂ ਵਿਚ ਆਪਣੀ ਸਮਰੱਥਾ ਦੀਆ ਪਰਦਰਸ਼ਨੀਆ ਕਰਨੀਆਂ, ਚੰਦੋਕਲਾਂ ਦੇ ਫਸਾਦ ਵਿਚੋਂ ਭਿੰਡਰਾਵਾਲੇ ਨੂੰ ਹਰਿਆਣਾ ਸਰਕਾਰ ਦਾ ਅਮਨ ਅਮਾਨ ਕਢ ਲੈ ਜਾਣਾ ਮਹਿਤੇ ਚੋਕ ਵਿਚ ਇਨਾਂ ਦੀਆਂ ਪਰਦਰਸ਼ਨੀਆ, ਭਿੰਡਰਾ ਵਾਲੇ ਦਾ ਦਫਾ 302 ਦਾ ਦੋਸ਼ੀ ਕਰਾਰ ਦਿਤੇ ਜਾ ਕੇ ਫੜੇ ਤੇ ਫਿਰ ਰਿਹਾ ਕੀਤਾ ਜਾਣਾ,ਇਉਂ ਹੀ ਭਾਈ ਅਮ੍ਰੀਕ ਸਿੰਘ ਤੇ ਬਾਬਾ ਥਾਰਾ ਸਿੰਘ ਦਾ ਲੰਬਾ ਕਾਲ ਹਵਾਲਾਤ ਅੰਦਰ ਰਖੇ ਜਾਣ ਪਿਛੋਂ ਛਡੇ ਜਾਣਾ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਸਰਕਾਰ ਨਾਲ ਏਨਾ ਗਠਜੋੜ ਹੁੰਦੇ ਹੋਇ ਉਹ ਵਿਰੋਧੀ ਕਿਵੇਂ ਬਣ ਗਿਆ। ਇਸ ਦਾ ਮੂਲ ਕਾਰਨ ਹਨ 1978 ਦੀ ਵਿਸਾਖੀ ਦੇ ਦਿਨ ਨਿਰੰਕਾਰੀਆਂ ਵਲੋਂ ਇਨਾਂ ਦੇ ਕੀਰਤਨੀ ਸਿੰਘਾਂ ਦਾ ਮਾਰਿਆਂ ਜਾਣਾ ਅਤੇ ਪੰਜਾਬ ਸਰਕਾਰ ਦਾ ਨਿਰੰਕਾਰੀਆਂ ਦੀ ਮਦਦ ਕਰਨਾ, ਬਲਕਿ ਬਾਦ ਵਿਚ ਸਾਰੇ ਦੋਸ਼ੀਆਂ ਦਾ ਬਰੀ ਹੋ ਜਾਣਾ। ਭਿੰਡਰਾਂਵਾਲਾ, ਜਿਸ ਨੂੰ ਗਿ. ਜ਼ੈਲ ਸਿੰਘ ਦੀ ਸਰਕਾਰ ਨੇ ਆਪਣੇ ਵਲੋਂ ਅਕਾਲੀ ਦਲ ਦੇ ਵਿਰੋਧ ਹਿਤ ਖੜਾ ਕੀਤਾ ਸੀ ਇਸ ਕਾਰਨ ਸਰਕਾਰ ਦੇ ਹੀ ਉਲਟ ਖੜਾ ਹੋ ਗਿਆ ।

ਜਿਵੇਂ ਟਾਂਗੇ ਦੇ ਘੋੜੇ ਨੂੰ ਖੁਲੀਆਂ ਰਾਸਾਂ ਦੇਣ ਕਾਰਨ, ਜਦੋਂ ਉਹ ਅਤਿ ਤੇਜ਼ ਹੋ ਗਿਆ ਹੋਵੇ ਜੇ ਇਕ ਦਮ ਉਸ ਦੀਆ ਰਾਸਾਂ ਖਿਚ ਲਈਆਂ ਜਾਣ ਤਾਂ ਉਹ ਪਛੱੜੇ ਮਾਰਨ ਲਗ ਜਾਂਦਾ ਹੈ, ਇਉਂ ਹੀ ਭਿੰਡਰਾਂਵਾਲਾ, ਜਿਸ ਨੂੰ ਸਰਕਾਰ ਦੀ

ਸ਼ਹਿ ਕਾਰਨ ਆਪਣੀ ਸਮਰੱਥਾ ਅਤੇ ਸਰਕਾਰ ਦਾ ਉਸ ਦੀ ਪੁਸ਼ਤ ਪਨਾਹ ਹਣ ਦਾ ਨਿਸਚਾ ਪਤਪਕ ਹੋਣ ਦਾ ਗੁਮਾਨ ਹੋ ਚੁਕਾ ਸੀ, ਉਸ ਹਾਲਤ ਵਿਚ ਸਰਕਾਰ ਦੇ ਨਿਰੰਕਾਰੀਆਂ ਦੀ ਪਿਠ ਪੂਰਣ ਨੇ ਉਸ ਦੇ ਇਸ ਨਿਸਚੇ ਨੂੰ ਚੋਖੀ ਸਟ ਲਾਈ ਅਤੇ ਜਿਵੇਂ ਇਕ ਇਸਤਰੀ ਆਪਣੇ ਮਾਲਕ ਵਲੋਂ ਉਸ ਦੀ ਸੌਂਕਣ ਦੀ ਹੁੰਦੀ ਮਾਨ ਪਰ- ਸ਼ਿਠਤਾ ਜਰ ਨਹੀਂ ਸਕਦੀ ਅਤੇ ਸੌਂਕਨ ਨਾਲੋਂ ਭੀ ਵਧ ਉਹ ਆਪਣੇ ਖਸਮ ਦੇ ਉਲਟ ਖੜੀ ਹੋ ਜਾਂਦੀ ਹੈ, ਇਉਂ ਹੀ ਸੁਕਾਰ ਦੇ ਨਿਰੰਕਾਰੀਆਂ ਦਾ ਪਖ ਪੂਰਨ ਨੇ ਭਿੰਡਰਾਂਵਾਲੇ ਦੇ ਅੰਦਰ ਸੁਕਾਰ ਦੇ ਵਿਰੋਧ ਦੇ ਭਾਂਬੜ ਬਾਲ ਦਿਤੇ ਅਤੇ ਉਸ ਨੇ ਸਰਕਾਰ ਨਾਲ ਟਕਰਣ ਦਾ ਮਨ ਬਣਾਲਿਆ । ਇਹ ਸੀ ਅਰੰਭ ਭਿੰਡਰਾਂ ਵਾਲੇ ਅਤੇ ਅਤਿਵਾਦੀਆਂ ਦੇ ਗਠਜੋੜ ਦਾ ।

ਸੁਕਾਰ ਦੇ ਭਿੰਡਰਾਂਵਾਲੇ ਰਾਹੀਅਕਾਲੀ ਦਲ ਦੇ ਵਿਰੋਧ ਵਿਚ ਉਤਰ ਆਉਣ ਦੇ ਸਬੂਤ ਸਮੇਂ ਨਾਲ ਨੰਗੇ ਹੋ ਰਹੇ ਹਨ । ਬਲਕਿ ਕਈ ਸਿਆਸੀ ਸੂਝਵਾਨਾ ਦਾ ਦਾਹਵਾ ਹੈ ਕਿ ਅਤਿਵਾਦੀਆਂ (extremists) ਨੂੰ ਸਾਮ੍ਹਣੇ ਲਿਆਉਣ ਅਤੇ ਉਨਾਂ ਰਾਹੀ ਅਕਾਲੀ ਦਲ ਨੂੰ ਹਰ ਮਹਿਲ ਤੇ ਫੇਲ ਕਰਾਉਣ ਦੇ ਜਤਨਾ ਦੇ ਪਿਛੇ ਖੁਦ ਸੁਕਾਰ ਸੀ।

ਪੰਜਾਬ ਅੰਦਰ ਇੰਦਰਾ ਕਾਗ੍ਰਸ ਦਾ ਵਡਾ ਵਿਰੋਧੀ ਧੜਾ ਅਕਾਲੀ ਦਲ ਸੀ ਜਿਸਨੂੰ ਉਹ ਹਰ ਕੀਮਤ ਤੇ ਕਮਜ਼ੋਰ ਕਰ ਦੇਣਾ ਚਾਹੁੰਦੀ ਸੀ । ਅਕਾਲੀ ਦਲ ਦੀ ਤਾਕਤ ਦਾ ਰਾਜ਼ ਸੀ ਪੰਜਾਬ ਦੀ ਸਿਖ ਜਨਤਾ । ਨਰਮਦਲੀਏ (Moderate) ਸਿਖ ਅਕਾਲੀ ਦਲ ਦੀ ਅਦਮ ਤਸ਼ੱਦਦ ਦੇ ਹਾਮੀ ਸਨ ਪ੍ਰੰਤੂ ਭਿੰਡਰਾਂਵਾਲਾ ਅਤੇ ਉਨਾਂ ਦੇ ਸਾਥੀ ਤਸ਼ਦਦ ਵਿਚ ਵਿਸ਼ਵਾਸ਼ ਰਖਦੇ ਸਨ । ਸੁਕਾਰ ਸਮਝਦੀ ਸੀ ਕਿ ਤਸ਼ੱਦਦ ਨਾਲ ਤਾਂ ਕਿਸੇ ਵਕਤ ਨਿਪਟਿਆ ਜਾ ਸਕਦਾ ਹੈ ਕਿਉਂਕਿ ਥੁੜ ਗਿਣਤੀ ਅਤਿਵਾਦੀ ਬਹੁਤ ਚਿਰ ਸਰਕਾਰ ਨਾਲ ਟਕਰ ਨਹੀਂ ਲੈ ਸਕਨਗੇ । ਇਸ ਲਈ ਸਿਖ ਜਨਤਾ ਦੇ ਅਕਾਲੀ ਦਲ ਪਰ ਬਣੇ ਵਿਸ਼ਵਾਸ ਨੂੰ ਕਮਜ਼ੋਰ ਕਰਨ ਨੂੰ ਸੁਕਾਰ ਪਹਿਲ ਦੇਣਾਚਾਹੁੰਦੀ ਸੀ ਜਿਸ ਦੇ ਲਈ ਜਰੂਰੀ ਸੀ ਕਿ ਅਕਾਲੀ ਦਲ ਦੇ ਅਗਸਤ 82 ਤੋਂ ਚਲਦੇ 'ਧਰਮ ਯੁੱਧ' ਨੂੰ ਅਸਫਲ ਬਣਾਇਆ ਜਾਏ ।

ਇਉਂ ਕਰਕੇ ਹੀ ਸੁਕਾਰ ਅਤੇ ਇੰਦਰਾ ਕਾਂਗ੍ਰਸ ਹਿੰਦੂਆਂ ਦੀ ਹਮਦਰਦੀ ਹਾਸਲ ਕਰਦੀ ਅਤੇ ਦੇਸ਼ ਦ ਸਾਰੇ ਉਤਰੀ ਭਾਗ ਖਾਸ ਕਰਕੇ ਪੰਜਾਬ ਦੇ ਹਿੰਦੂ ਵੋਟ ਲੈ ਸਕਦੀ ਸੀ ।

ਅਕਾਲੀ ਦਲ ਦੀਆਂ ਮੰਗਾਂ ਬਾਰੇ ਕੋਈ ਸਮਝੌਤਾ ਹੋ ਜਾਣਾ ਧਰਮ ਯੁਧ ਦੀ ਜਿਤ ਸੀ। ਇਸ ਵਾਸਤੇ ਸਰਕਾਰ ਇਨ੍ਹਾਂ ਸੰਬੰਧੀ ਕੋਈ ਆਖਰੀ ਗੱਲ ਕਰਨ ਨੂੰ ਤਿਆਰ ਨਹੀਂ ਸੀ ਅਤੇ ਅਕਾਲੀ ਨੁਮਾਇੰਦੇ ਸਮਝੌਤੇ ਬਾਰੇ ਹੋਈ ਹਰ ਮੀਟਿੰਗ ਤੋਂ ਖਾਲੀ ਹਥ ਹੀ ਮੁੜਦੇ ਸਨ, ਜਿਸ ਤੋਂ ਸਿੱਖ ਜਨਤਾ ਸਮੁਚੇ ਤੌਰ ਇਹ ਵਿਚਾਰ ਗ੍ਰਹਿਨ ਕਰਦੀ ਜਾ ਰਹੀ ਸੀ ਕਿ ਪੋਲੇ ਪੈਰੀਂ ਅਕਾਲੀ ਦਲ ਨੂੰ ਨਰਮ ਦਲੀ ਨੀਤੀ ਤੋਂ ਕਿਸੇ ਪ੍ਰਾਪਤੀ ਦੀ ਆਸ ਨਹੀਂ। ਲੋਕਾਂ ਦਾ ਅਜੇਹਾ ਵਿਸ਼ਵਾਸ ਉਹਨਾਂ ਵਿਚੋਂ ਬਹੁਤਿਆ ਖਾਸ ਕਰ ਨੌਜਵਾਨਾਂ ਨੂੰ ਅਤਿਵਾਦੀਆਂ ਦਾ ਸਮਰੱਥਕ ਬਣਾ ਰਿਹਾ ਸੀ ਜੋ ਤਸ਼ਦਦ ਵਿਚ ਵਿਸ਼ਵਾਸ ਰਖਦੇ ਸਨ ਜਿਸ ਦੇ ਲਈ ਅਸਲਾ ਤੇ ਗੋਲੀ ਸਿੱਕਾ ਇਕਠਾ ਕਰਨਾ ਜ਼ਰੂਰੀ ਸੀ।

ਇਹ ਕਿਥੋਂ ਆਇਆ ਅਤੇ ਕਿਸ ਤਰਾਂ ਆਇਆ ਇਸ ਬਾਰੇ ਇਕ ਵਿਸਥਾਰ ਪੂਰਬਕ ਰੀਪੋਰਟ ਮਾਹਵਾਰੀ ਮੈਗਜ਼ੀਨ ਸੂਰੀਆਂ ਦੇ ਪਰਚੇ ਵਿਚ ਪ੍ਰਕਾਸ਼ਤ ਹੋਈ ਹੈ ਜਿਸ ਦਾ ਖੁਲਾਸਾ ਹੇਠਾਂ ਦਿਤਾ ਜਾ ਰਿਹਾ ਹੈ।

ਸੂਰੀਆਂ (Surya) ਮੈਗਜ਼ੀਨ ਦੀ ਖੋਜ ਅਨੁਸਾਰ ਪ੍ਰਾਈਮ ਮਨਿਸਟਰ ਦੀ ਨਿਜੀ ਉਪਰਲੇ ਪੱਧਰ ਦੀ ਇਕ ਖੁਫੀਆ ਸੰਸਥਾ (super-inteiligence organi sation)ਸੀ ਜਿਸ ਦਾ ਕੋਡ ਨਾਮ'Third Agency) ਦਸਿਆ ਜਾਂਦਾ ਹੈ ਅਤੇ ਜਿਸਦਾ ਆਪਣਾ ਦਫਤਰ ਬੀਕਾਨੇਰ ਹਾਊਸ ਨਵੀਂ ਦਿਲੀ ਵਿਚ ਹੈ। ਇਸ 'ਥਰਡ ਏਜੰਸੀ ਦੀ ਨਿਗਰਾਨੀ ਤੇ ਪ੍ਰਬੰਧ ਅਧੀਨ ਇਕ ਪ੍ਰਭੂ ਦਿਆਲ ਸਿੰਘ' ਨਾਮ ਦੇ ਅਫਸਰ ਨੂੰ ਪਕਿਸ-ਤਾਨ ਬਾਰਡਰ ਤੋਂ ਹਥਿਆਰ ਤੇ ਗੋਲੀ ਸਿਕਾ ਭਾਰਤ ਅੰਦਰ ਸਮੱਗਲ ਕਰ ਉਨ ਦੀ ਸੌਂਪਣਾ ਕੀਤੀ ਗਈ, ਜਿਸ ਨੇ ਨਾਚੰਨਾ Nachna ਪਿੰਡ ਦੇ ਸਿਖ ਸਰਦਾਰਾਂ ਨਾਲ ਜੋ ਮੰਨੇ ਹੋਏ ਸਮਗੱਲਰ ਸਨ, ਅਜੇਹਾ ਕਰਨ ਲਈ ਗਠਜੋੜ ਕੀਤਾ ਅਤੇ ਦੂਜੇ ਦੇਨੇ ਦਰਬਾਰ ਸਾਹਿਬ ਕੰਪਲੈਕਸ ਅੰਦਰ ਰਹਿ ਰਹੇ ਅਤਿਵਾਦੀਆਂ ਨੂੰ ਜੋੜਿਆ। ਸਮਗੱ-ਲਰਾਂ ਰਾਹੀਂ ਪ੍ਰਭੂ ਦਿਆਲ ਸਿੰਘ ਨੇ ਅਫਗਾਨ ਮੁਜਾਹਿਦੀਨ ਪਾਸੋਂ ਬੇਸ਼ੁਮਾਰ ਬੰਦੂਕਾਂ ਤੇ ਹੋਰ ਵਧੇਰੇ ਮਾਰੂ ਹਥਿਆਰ ਮਸ਼ੀਨ ਗੰਨਾ ਤੇ ਦਾਰੂ ਸਿਕਾ ਆਦਿ ਹਾਸਲ ਕੀਤਾ ਅਤੇ ਇਹ ਦੋ ਟਰੱਕਾਂ 'ਵਿਚ ਲੋਡ ਕਰਕੇ ਬਾਰਡਰ ਕਰਾਸ ਕੀਤਾ। ਇਹ ਕਾਰਜ ਹੁਣੇ ਹੀ ਸ਼ੁਰੂ ਨਹੀਂ ਸੀ ਹੋਇਆ ਸਗੋਂ ਇਸਦਾ ਗਠਜੋੜ ਪਹਿਲੋਂ ਰਾਬਿੰਦਰ ਉਹਰੀ ਸਹਾਇਕ ਡਾਇਰੈਕਟਰ 1980-81 ਵਿਚ ਅਤੇ ਉਸ ਤੋਂ ਪਿਛੋਂ ਯੂ.ਐਸ.ਬੀ ਰਾਓ ਨੇ ਕੀਤਾ ਹੋਇਆ ਸੀ,

ਜਿਨਾਂ ਪ੍ਰਭੁਦਿਆਲ ਸਿੰਘ ਰਾਹੀਂ ਇਕ ਵੱਨੇ ਸਿਖ ਸਮਗਲਰਾਂ ਅਤੇ ਦੂਜੇ ਵੰਨੇ ਭਿੰਡਰਾਂ ਵਾਲੇ ਨਾਲ ਸੰਬੰਧ ਜੋੜ ਰਖੇ ਹੋਏ ਸਨ। ਸੰਨ 1982 ਦੇ ਅਧ ਕੁ ਵਿਚ ਇਹ ਚਾਰਜ ਐਮ. ਕੇ, ਤ੍ਰਿਪਾਠੀ ਨੇ ਸੰਭਾਲ ਲਿਆ ਸੀ। ਉਸ ਦੇ ਜਨਰਲ ਸ਼ਹਬੇਗ ਸਿੰਘ ਨਾਲ ਜੋ ਭਿੰਡਰਾ ਵਾਲੇ ਦਾ ਫੌਜੀ ਕੰਮ ਕਾਰ ਵਿਚ ਸਲਾਹਕਾਰ ਸੀ, ਚੰਗੇ ਤਾਅਲੁਕ ਸਨ। ਤ੍ਰਿਪਾਠੀ ਅਕਸਰ ਦਰਬਾਰ ਸਾਹਿਬ ਆਉਂਦਾ ਰਹਿੰਦਾ ਸੀ ਅਤੇ 5-6 ਜੂਨ ਦੇ ਕੰਪਲੈਕਸ ਦੇ ਫੌਜੀ ਹਮਲੇ ਤੋਂ ਇਕ ਹਫਤਾ ਪਹਿਲੋਂ ਉਹ ਤਿੰਨ ਦਿਨ ਗੁਰੂ ਰਾਮ-ਦਾਸ ਲੰਗਰ ਦੀ ਇਮਾਰਤ ਵਿਚ ਰਹਿ ਗਿਆ ਸੀ ਅਤੇ ਉਸ ਨੇ ਹਰ ਤਰਾਂ ਤਸਲੀ ਕਰ ਲਈ ਹੋਈ ਸੀ ਕਿ ਹਮਲਾ ਸਫਲ ਹੋਵੇਗਾ।

ਅਸਲੇ ਅਤੇ ਗੋਲੀ ਸਿਕੇ ਦੇ ਦੋ ਟਰੱਕ ਜਦੋਂ ਬਾਰਡਰ ਲੰਘ ਕੇ ਬਟਾਲੇ ਪਹੁੰਚੇ ਸਨ ਤਾਂ ਇਹ ਪੁਲਸ ਨੇ ਰੋਕ ਲੈ ਸਨ, ਪ੍ਰੰਤੂ ਤ੍ਰਿਪਾਠੀ ਨੇ ਭਿੰਡਰ ਰਾਹੀਂ ਇਨਾਂ ਦੇ ਅਮਨ ਅਮਾਨ ਦਰਬਾਰ ਸਾਹਿਬ ਪਹੁੰਚ ਜਾਣ ਦਾ ਪ੍ਰਬੰਧ ਕਰ ਦਿਤਾ ਸੀ।

ਪਰੰਤੂ ਹਮਲਾ ਹੋਣ ਤੋਂ ਪਹਿਲੋਂ 3 ਮਈ 1984 ਨੂੰ ਤ੍ਰਿਪਾਠੀ ਨੂੰ ਇਸ ਲਈ ਵਾਪਸ ਦਿਲੀ ਬੁਲਾ ਲਿਆ ਗਿਆ ਸੀ ਤਾਂ ਕਿ ਹਮਲੇ ਪਿਛੋਂ ਅਤਿਵਾਦੀਆਂ ਦੇ ਫੜੇ ਜਾਣ ਤੇ ਉਸ ਦੀ ਕੋਈ ਅਤਿਵਾਦੀ ਪਛਾਣ ਨ ਕਰ ਲਵੇ ਅਤੇ 15 ਮਈ ਤੋਂ ਅੰਮ੍ਰਿਤਸਰ ਦਾ ਚਾਰਜ ਰਕੇਸ਼ ਮਿਤਲ ਨੂੰ ਦਿਤਾ ਗਿਆ ਸੀ।

ਇਸ ਤਰਾਂ ਅੰਮ੍ਰਿਤਸਰ ਹੋਏ ਵਾਕਿਆ ਸਬੰਧੀ ਸਾਰੀ ਤਿਆਰੀ ਅਤੇ ਸਾਰਾ ਕਾਰਜ਼ ਉਪਰ ਵਰਣੀ 'Third Agency' ਜੋ ਪ੍ਰਧਾਨ ਮੰਤਰੀ ਦੀ ਨਿਜੀ ਖੁਫੀਆ ਏਜੰਸੀ ਸੀ ਰਾਹੀ ਹੀ ਹੋਇਆ ਤੇ ਕੀਤਾ ਗਿਆ ਸੀ, ਜਿਸ ਬਾਰੇ ਪੰਜਾਬ ਜਾਂ ਕੇਂਦਰੀ C.I.D. ਤਕ ਨੂੰ ਵੀ ਹਨੇਰੇ ਵਿਚ ਰਖਿਆ ਗਿਆ ਸੀ।

ਇਸ ਸਾਰੇ ਬ੍ਰਿਤਾਂਤ ਤੋਂ ਸਪਸ਼ਟ ਹੋ ਜਾਂਦਾ ਹੈ ਕਿ

(1) ਦਰਬਾਰ ਸਾਹਿਬ ਅੰਦਰ ਇਕਠਾ ਕੀਤਾ ਅਸਲਹ ਤੇ ਦਾਰੂ ਸਿਕਾ ਪ੍ਰਧਾਨ ਮੰਤਰੀ ਦੀ ਨਿਜੀ ਖੁਫੀਆ ਏਜੰਸੀ ਰਾਹੀਂ ਆਇਆ ਸੀ।

(2) ਭਿੰਡਰਾ ਵਾਲਾ ਅਤੇ ਉਸਦੇ ਸਾਥੀਆਂ ਨੂੰ ਪਹਿਲੋਂ ਹਰ ਤਰਾਂ ਨਾਲ ਤਿਆਰ ਕੀਤਾ ਗਿਆ ਕਿ ਉਹ ਆਪਣੇ ਆਪ ਨੂੰ ਇਸ ਯੋਗ ਸਮਝਣ ਕਿ ਉਹ ਚੰਗੀ ਟਕਰ ਲੈ ਸਕਨਗੇ ਅਤੇ ਦੂਜੇ ਵੰਨੇ ਲੋਕਾਂ ਦੀ ਅਖਾਂ ਵਿਚ ਘਟਾ ਪਾਉਣ ਲਈ ਇਹ ਕਿਹਾ ਗਿਆ ਕਿ ਹਰਿਮੰਦਰ ਅਸਲਹ ਘਰ ਬਣਿਆ ਹੋਇਆ ਹੈ ਅਤੇ ਅਤਿਵਾਦੀ ਆਕੀ ਹੋਇ ਬੈਠੇ ਹਨ ਜਿਨਾਂ ਨੂੰ ਸਰ ਕਰਨਾ ਜ਼ਰੂਰੀ ਹੈ ਜਿਸ ਲਈ ਫੌਜ ਨੂੰ ਬੁਲਾਇਆ

ਅਤੇ ਅਤਿਵਾਦੀਆਂ ਨੂੰ ਮਜ਼ਾ ਚਖਾਉਣ ਲਈ ਹਮਲਾ ਕਰਾਇਆ ਗਿਆ ਸੀ। (3) ਇਸ ਹਮਲੇ ਦਾ ਇਕ ਮੁਖ ਤਾਤ ਪਰਜ ਇਹ ਵੀ ਸੀ ਕਿ ਪ੍ਰਧਾਨ ਮੰਤਰੀ ਦੀ ਖੁਫੀਆ 'ਥਰਡ ਏਜੰਸੀ' ਵਲੋਂ ਕੀਤੀ ਕਾਰਵਾਈ ਉਤੇ ਮਿਟੀ ਪਾਈ ਜਾਏ (ਸ਼ਹਾਦਤ ਖਤਮ ਕੀਤੀ ਜਾਵੇ) ਜਿਸ ਦਾ ਹੋਣਾ ਸੰਤ ਭਿੰਡਰਾਂ ਵਾਲੇ ਅਤੇ ਉਨਾ ਦੇ ਨਿਕਟ ਵਰਤੀਆਂ ਨੂੰ ਖਤਮ ਕਰਨ ਬਿਨਾਂ ਸੰਭਵ ਨਹੀਂ ਸੀ। ਪਰ ਇਸ ਸਾਰੀ ਰਚਨਾ ਪਿਛੇ ਅਸਲ ਗਲ ਸਮੂਹ ਸਿਖਾ ਅਤੇ ਖਾਸ ਕਰਕੇ ਸ਼੍ਰਮਣੀ ਅਕਾਲੀ ਦਲ ਜਿਸ ਨੇ ਐਮਰਜੈਂਸੀ ਵੇਲੇ ਵੀ ਅਤੇ ਪਿਛੋਂ ਵੀ ਜਨਤਾ ਪਾਰਟੀ ਨਾਲ ਮਿਲ ਕੇ ਕਾਂਗਰਸ ਦਾ ਅਤੇ ਇੰਦਰਾ ਗਾਂਧੀ ਦਾ ਡਟ ਕੇ ਵਿਰੋਧ ਕੀਤਾ ਸੀ, ਨੂੰ ਦਸਣਾ ਸੀ ਕਿ ਉਹ ਅਕਾਲੀ ਦਲ ਤਥਾ ਸਿਖਾਂ ਨੂੰ ਟਿਚ ਸਮਝਦੀ ਸੀ ਅਤੇ ਉਸ ਨੂੰ ਗੁਮਾਨ ਸੀ ਕਿ ਉਹ ਉਨਾਂ ਨੂੰ ਨ ਕੇਵਲ ਕਲਮ ਦੀ ਨੋਕ ਨਾਲ ਹੀ, ਸਗੋਂ ਫੌਜੀ ਬਲ ਨਾਲ ਵੀ ਖਤਮ ਕਰ ਦੇਣ ਦੀ ਸਮਰਥਾ ਰਖਦੀ ਸੀ — ਜਿਸ ਦਾ ਸਬੂਤ ਉਸ ਨੇ ਨ ਕੇਵਲ ਉਨਾਂ ਦੀਆਂ ਹਜਾਰਾਂ ਜਾਨਾ ਦਾ ਹੀ ਨੁਕਸਾਨ ਕਰ ਕੇ ਦਿਤਾ ਬਲਕਿ ਉਨਾਂ ਨੂੰ ਰਜ ਕੇ ਨੀਚਾ ਵਿਖਾਇਆ (humiliate ਕੀਤਾ) ਉਨ੍ਹਾਂ ਦੇ ਮਹਾਨ ਪਵਿਤਰ ਧਰਮ ਸਥਾਨ ਤੇ ਹੋਰ ਇਸਤਰ੍ਹਾਂ ਉਨ੍ਹਾਂ ਦੇ ਗੁਰੂ ਸਾਹਿਬਾਨ ਦੇ ਯਾਦਗਿਰੀ ਸ਼ਸਤਰਾਂ (relics), ਉਨ੍ਹਾਂ ਦੀ ਸਾਰੀ ਇਤਿਹਾਸਕ ਸਮਗਰੀ, ਜੋ ਬੀਤੇ ਚਾਰ ਸੌ ਸਾਲ ਅੰਦਰ ਇਕਠੀ ਕੀਤੀ ਜਾਂਦੀ ਰਹੀ ਸੀ, ਉਨ੍ਹਾਂ ਦਾ ਸਮੁਚਾ ਰੇਕਾਰਡ ਅਤੇ ਤੋਸ਼ੇ ਖਾਨੇ ਅੰਦਰ ਸੰਭਾਲ ਰਖਿਆ ਕੀਮਤੀ ਭੰਡਾਰ-ਸਾਰੇ ਹੀ ਨਸ਼ਟ ਕਰ ਦਿਤੇ ਅਤੇ ਸਭ ਤੋਂ ਵਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆ ਸਤ ਸੌ ਦੇਹਾਂ ਨੂੰ ਅਗ ਭੇਟ ਕਰ ਦਿਤਾ। ਸੂਝਵਾਨ ਲੇਖਕਾਂ ਅਨੁਸਾਰ ਹਕੂਮਤ ਭਿੰਡਰਾਂ ਵਾਲੇ ਦੇ ਬਹਾਨੇ ਸਾਰੀ ਸਿਖ ਕੌਮ ਦਾ ਨਕ ਵਢਣਾ ਚਾਹੁੰਦੀ ਸੀ ਜੋ ਉਸ ਨੇ ਕਰ ਵਿਖਾਇਆ ਹੈ —'the government had used Bhindrawala as an excuse to give the entire Sikh community a bloody punch in their nose.'

ਸਿਖ ਧਰਮ ਅਸਥਾਨਾਂ ਅਤੇ ਹੋਰ ਧਾਰਮਕ ਸਮਗਰੀ ਦੀ ਕੀਤੀ ਤਬਾਹੀ ਦੀਆਂ ਖਬਰਾਂ ਜਿਵੇਂ 2 ਬਾਹਰ ਫੈਲੀਆ ਅਤੇ ਸਿਖ ਫੌਜੀਆਂ ਤਕ ਭੀ ਅਪੜੀਆਂ ਤਾਂ ਉਨਾਂ ਵਿਚੋਂ ਕਈ (ਬਹੁਤੇ ਨਵੇਂ ਰੰਗਰੂਟ) ਧਰਮ ਦੇ ਜਜ਼ਬੇ ਅਧੀਨ ਆਪਣੀਆਂ ਨੌਕਰੀਆਂ ਨੂੰ ਲਤ ਮਾਰ ਕੇ ਭਜ ਨਿਕਲੇ ਜਿਸ ਨੂੰ ਫੌਜੀ ਬਗਾਵਤ ਦਾ ਨਾਮ ਦਿਤਾ ਗਿਆ ਇਸ ਪਰਥਾਏ ਅਸੀਂ 'ਪੰਜਾਬ ਦੇ ਦੁਖਾਂਤ ਦਾ ਸਚ' ਨਾਮ ਦੇ ਕਿਤਾਬਚੇ ਦੇ ਸ਼ਬਦ ਏਥੇ

ਦੁਹਰਾਉਂਨਾ ਜ਼ਰੂਰੀ ਸਮਝਦੇ ਹਾਂ ਜੋ ਦਰਬਾਰ ਸਾਹਿਬ ਅੰਦਰ ਵਰਤਾਏ ਗਏ ਘਲੂ ਘਾਰੇ ਦੇ ਫੌਜੀ ਸਿਖ ਮਨਾਂ ਪਰ ਹੋਏ ਅਸਰ ਬਾਰੇ ਹਨ :

'ਇਹ ਬਗਾਵਤ ਨਹੀਂ. ਸਗੋਂ ਇਕ ਕਿਸਮ ਦੀ ਰੋਹ ਭਰੀ ਫੌਜ ਦੀ ਨੌਕਰੀ ਨੂੰ ਠੋਕਰ ਸੀ । ਸਰਕਾਰ ਨੇ ਖੁਦ ਵੀ ਉਸ ਸਮੇਂ ਕਿਹਾ ਸੀ ਕਿ ਇਹ ਬਗਾਵਤ ਨਹੀਂ ਹੈ ਬਲਕਿ ਭਾਵਕਤਾ ਭਰਿਆ ਇਕ ਕਦਮ ਹੈ, ਇਸ ਵਿਚ ਕੋਈ ਸਾਜ਼ਿਸ਼ ਨਜ਼ਰ ਨਹੀਂ ਆਉਂਦੀ ਜਿਸ ਨਾਲ ਕੋਈ ਰਾਸ਼ਟਰ ਵਿਰੋਧੀ ਖਤਰਾਂ ਪੈਦਾ ਹੋ ਸਕੇ ।

ਪਰ ਇਸ ਬਿਆਨ ਦੇ ਬਾਵਜੂਦ ਵੀ ਸੈਂਕੜੇ ਫੌਜੀ ਜਵਾਨ ਜਿਨਾਂ ਵਿਚ ਬਹੁਤ ਸਾਰੇ ਨਵੇਂ ਰੰਗਰੂਟ ਸਨ, ਬੜੀ ਬੇਰਹਿਮੀ ਨਾਲ ਗੋਲੀਆਂ ਨਾਲ ਭੁੰਨ ਦਿਤੇ ਗਏ ਅਤੇ ਉਹਨਾਂ ਨੂੰ ਸਮਝਾਉਣ ਦੀ ਜਾਂ ਆਤਮ ਸਮਰਪਨ ਕਰਾਉਣ ਦੀ ਕੋਈ ਕੋਸ਼ਸ਼ ਨਹੀ ਕੀਤੀ ਗਈ । ਇਸ ਤੋਂ ਵਧ ਦੁਖਦਾਈ ਖਬਰ ਕੀ ਹੋਵੇਗੀ ਕਿ ਪੀ. ਟੀ. ਆਈ. ਨੇ ਜੂਨ 11, 1984 ਨੂੰ ਬਨਾਰਸ ਦੀ ਇਕ ਰੀਪੋਰਟ ਵਿਚ ਇਹਨਾਂ ਫੌਜੀਆਂ ਨੂੰ 'ਦਹਿਸ਼ਤ ਪਸੰਦਾਂ' (terrorist) ਦਾ ਦਰਜਾ ਦੇ ਦਿਤਾ । ਕੋਈ ਸਰਕਾਰੀ ਪਰਸਾਰ ਸੰਸਥਾ ਏਨੀ ਗਿਰ ਸਕਦੀ ਹੈ, ਕਲਪਨਾ ਤੋਂ ਪਰੇ ਦੀ ਗੱਲ ਹੈ । ਅਜ ਜੋ ਵੀ ਪ੍ਰਚਾਰ ਇਸ ਵਲੋਂ ਹੋ ਰਿਹਾ ਹੈ ਸਾਰਾ ਕੂੜ ਭਰਿਆ ਅਤੇ ਸਿਖਾਂ ਨੂੰ ਬਦਨਾਮ ਕਰਨ ਵਾਲਾ ਹੀ ਹੈ ।'

(ਅੰਤਕਾ)

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅੰਦਰ 3 ਜੂਨ ਤੋਂ 7 ਜੂਨ 1984 ਤਕ ਮਨੁੱਖ ਮਾਤਰ (ਇਸਤਰੀਆਂ ਬਚਿਆਂ ਬੁਢਿਆਂ ਅਤੇ ਨੌਜਵਾਨ ਯਾਤਰੂਆਂ) ਦਾ ਹੋਇਆ ਕਤਲੇਆਮ ਆਪਣੀ ਮਿਸਾਲ ਆਪ ਹੀ ਹੈ, ਖਾਸ ਕਰ ਇਸ ਵੀਹਵੀਂ ਸਦੀ ਈਸਵੀ ਅੰਦਰ ਜਦੋਂ ਦੁਨੀਆਂ ਭਰ ਅੰਦਰ ਮਨੁਖਤਾ ਦੀ ਕਦਰ ਕੀਮਤ ਦਾ ਵਿਚਾਰ ਸਿਖਰਾਂ ਨੂੰ ਛੋਹ ਰਿਹਾ ਹੋਵੇ ਅਤੇ ਬੇਦੋਸ਼ ਮਨੁੱਖਾਂ ਇਸਤਰੀਆਂ ਅਤੇ ਬਚਿਆਂ ਨੂੰ ਅਣਪਛਾਨੇ ਅਤੇ ਬਗੈਰ ਮੌਕੇ ਦਿਤੇ ਕਿ ਉਹ ਆਪਣੀ ਨਿਰਦੋਸ਼ਤਾ ਸਿਧ ਕਰ ਸਕਣ ਟੈਂਕਾਂ ਤੇ ਤੋਂਪਾਂ ਮੂਹਰੇ ਝੋਕ ਦਿਤਾ ਗਿਆ ਹੋਵੇ ਜਾਂ ਬੰਬਾਂ ਦੁਆਰਾ ਫੀਤੀ ਫੀਤੀ ਕਰ ਦਿਤਾ ਗਿਆ ਹੋਵੇ ਅਤੇ ਇਹ ਸਾਰਾ ਕੁਝ ਉਦੋਂ ਹੋਇਆ ਹੋਵੇ ਜਦੋਂ ਦੁਨੀਆਂ ਭਰ ਦੀਆਂ ਕੌਮਾਂ ਇਕ ਆਵਾਜ਼ ਇਹ ਫੈਸਲਾ ਦੇ ਰਹੀਆਂ ਹੋਣ (ਵੇਖੋ 1899 ਤੋਂ 1907 ਦੀ ਹੇਗ Hegue Convention, 1949 ਦੀ ਜੇਨੇਵਾ Geneva Convention and ਯੂ ਐਨ ਓ (U N O) ਦੀਆਂ ਬੈਠਕਾਂ ਅੰਦਰ ਕੀਤੇ ਗਏ ਫੈਸਲੇ) ਕਿ 'ਮਨੁਖ ਦੀ ਜ਼ਾਤ ਦੀ ਕਿਸੇ ਤਰਾਂ ਦੀ ਹਾਨੀ, ਕਤਲ ਜਾਂ ਉਸ ਨੂੰ ਕੋਹ ਕੋਹ ਕੇ ਮਾਰਨਾ, ਕਿਸੇ ਸ਼ਸਤਰਹੀਨ ਸਿਵਲੀਅਨ ਨੂੰ ਮਾਰਨਾ ਜਾਂ ਅਦਾਲਤੀ ਤੌਰ ਤੇ ਕਿਸੇ ਨੂੰ ਦੋਸ਼ੀ ਸਿਧ ਕੀਤੇ ਬਗੈਰ ਉਸ ਨੂੰ ਮਾਰ ਦੇਣਾ ਜਾਂ ਹੋਰ ਉਸ ਉਪਰ ਜ਼ੁਲਮ ਢਾਉਣਾ ਜਾਂ ਸਤੀਆਂ ਦਾ ਸਤਿ ਭੰਗ ਕਰਨਾ ਮਹਾਨ ਦੋਸ਼ ਹਨ। ਉਨਾਂ ਫੈਸਲਿਆਂ ਅੰਦਰ ਇਹ ਭੀ ਦਰਜ ਹੈ ਅਤੇ ਇਸ ਦੇ ਲਈ ਪ੍ਰੈਸ ਜ਼ਿੰਮੇਵਾਰ ਹੈ ਕਿ ਐਸਾ ਕਰਨ ਵਾਲਿਆਂ ਵਿਰੁਧ ਆਵਾਜ਼ ਉਠਾਵੇ। ਦੇਸ਼ ਅਤੇ ਪਰਦੇਸ਼ਾਂ ਅੰਦਰ ਅਜੇਹੇ ਜ਼ੁਲਮ ਢਾਉਣ ਵਾਲਿਆਂ ਨੂੰ ਨੰਗਾ ਕਰਨਾ ਪਰੈਸ ਦਾ ਅਤੇ ਸਾਰੇ ਲੋਕ ਤੰਤਰੀਆਂ ਅਤੇ ਨਿਆਂਏਸ਼ੀਲ ਲੋਕਾਂ ਦਾ ਪਰਮ ਧਰਮ ਹੈ' ਪਰੰਤੂ ਅਜੇਹੇ ਅੰਤਰ ਰਾਸ਼ਟਰੀ ਫੈਸਲਿਆਂ ਦੇ ਬਾਵਜੂਦ ਜੇ ਭਾਰਤ ਜੈਸੇ ਦੇਸ਼ ਦੀ ਹਕੂਮਤ ਨੇ ਜਿਸ ਨੂੰ ਨਿਹਾਇਤ ਵਡੀ ਗਣਤੰਤਰੀ (democratic) ਤੇ ਨਿਆਂਏਸ਼ੀਲ ਹੋਣ ਦਾ ਮਾਣ ਹੋਵੇ ਜਿਸਦੇ 82 ਫੀਸਦੀ ਲੋਕ ਅਹਿੰਸਾ ਪਰਮੋ ਧਰਮ ਦੇ ਪੂਰਨ

ਵਿਸ਼ਵਾਸੀ ਹੋਣ ਅਤੇ ਜਿਸ ਦਾ ਪਰੈਸ ਨਿਰਪੱਖ ਤੇ ਆਜ਼ਾਦ ਹੋਣ ਦਾ ਦਾਹਵੇਦਾਰ ਹੋਵੇ—ਹਾਂ ਜੇ ਅਜੇਹੀ ਹਕੂਮਤ ਆਪਣੇ ਹੀ ਦੇਸ਼ ਦੀ ਅਤਿ ਛੋਟੀ (ਕੇਵਲ 1-8 ਫੀ ਸਦੀ) ਰਿਆਇਆ—ਉਸ ਦੀਆਂ ਅਬਲਾਵਾਂ ਅਤੇ ਦੁਧ ਚੁੰਘਦੇ ਨਿਰਦੋਸ਼ ਬਚਿਆਂ ਦੀ ਰਤੂ ਨਹਾਉਂਦੀ ਹੋਵੇ, ਅਤੇ ਦੇਸ਼ ਦੇ ਅਹਿੰਸਾ ਪੁਜਾਰੀਆਂ 'ਦੀ ਵਡੀ ਗਿਣਤੀ ਹਕੂਮਤ ਦੇ ਇਸ ਕਰਤਵ ਤੇ ਵਾਹ ਵਾਹ ਕਰਦੀ ਹੋਵੇ ਅਤੇ ਦੇਸ਼ ਦਾ ਪ੍ਰੈਸ ਹਕੂਮਤ ਦੇ ਸੋਹਲੇ ਗਾਉਂਦਾ ਹੋਵੇ ਤਾਂ ਐਸੀ ਹਕੂਮਤ, ਅਜੇਹੇ 82 ਫੀ ਸਦੀ ਲੋਕਾਂ ਅਤੇ ਐਸੇ ਪ੍ਰੈਸ ਬਾਰੇ ਕੀ ਕਿਹਾ ਜਾਵੇਗਾ ? ਜੇ ਇਸ ਨੂੰ ਹੋਸ਼ ਅਤੇ ਜੈਨਿਆ ਅੰਦਰ ਕੀਤੇ ਸਮੂਹ ਕੋਮਾਂ ਦੇ ਅੰਤਰ ਰਾਸ਼ਟਰੀ ਫੈਸਲਿਆਂ ਦੀ ਮਿਟੀ ਪਟੀ ਗਈ ਨਹੀਂ ਕਹਵਾਂਗੇ ਤਾਂ ਹੋਰ ਕੀ ਕਹਵਾਂਗੇ ? ਫਿਰ ਏਥੇ ਹੀ ਬਸ ਨਹੀਂ, ਜੇ ਦੇਸ਼ ਦੀ ਏਨੀ ਛੋਟੀ ਮਾਈਨਾਰਟੀ ਦੇ ਧਰਮ ਮੰਦਰ ਫੂਕ ਦਿਤੇ ਗਏ ਹੋਣ, ਉਸ ਦੀ ਸਾਰੀ ਉਮਰ ਭਰ ਦਾ ਸਮੂਚਾ ਵਿਰਸਾ ਇਤਿਹਾਸ ਪੁਸਤਕਾਲੇ, ਰੈਫ੍ਰੰਸ ਲਾਇਬਰੇਰੀਆਂ ਤੇ ਚਿਤਰ ਸ਼ਾਲਾਂ ਅਤੇ ਯਾਦ ਗੀਰੀ ਸ਼ਸਤਰ ਬਲਕਿ ਜਿਸ ਦੇ ਜਾਗਤ ਸਰੂਪ ਗੁਰੂ ਨੂੰ ਅਗਨੀ ਭੇਟ ਕੀਤਾ ਗਿਆ ਹੋਵੇ ਅਤੇ ਇਸ ਉਤੇ ਸਾਰਾ ਪ੍ਰੈਸ ਕਹੇ ਕਿ ਸ੍ਰਕਾਰ ਨੇ ਐਸੇ ਧਰਮ ਮੰਦਰ ਨੂੰ ਢਾਹ ਢੇਰੀ ਕਰ ਕੇ ਸਿਖਾਂ ਨੂੰ ਸਬਕ ਸਿਖਾਇਆ ਹੈ ਤਾਂ ਓਹ ਮਾਈਨਾਰਟੀ ਕਿਉਂ ਨ ਕਹੇਗੀ ਕਿ 'ਮੁਝੇ ਸ਼ਰਮ ਆਤੀ ਹੈ ਐਸੇ ਵਤਨ ਕੋ ਵਤਨ ਕਹਿਤੇ ਹੂਏ'

'The whole of Panjab and especially the Golden Temple Complex was turned into a murderous mouse trap from where people could neither escape nor could they seek succour of any kind'

(Army Action in Punjab page 46)

'ਸਾਰਾ ਪੰਜਾਬ ਵਿਸ਼ੇਸ਼ ਕਰਕੇ ਗੋਲਡਨ ਟੈਂਪਲ ਕਮਪਲੈਕਸ ਚੂਹੇ ਫਟ ਉਣ ਵਾਲੀ ਕੜਿਕੀ ਦਾ ਰੂਪ ਧਾਰੇ ਹੋਏ ਸੀ ਜਿਸ ਅੰਦਰ ਫਸੇ ਲੋਕਾਂ ਲਈ ਨ ਨਿਕਲ ਸਕਨ ਦਾ ਕੋਈ ਰਾਹ ਸੀ ਅਤੇ ਨ ਕਿਸੇ ਸਹਾਇਤਾ ਪ੍ਰਾਪਤੀ ਲਈ ਓਹ ਕੋਈ ਚਾਰਾ ਕਰ ਸਕਦੇ ਸਨ ਅਤੇ ਪਿਠ ਪਿਛੇ ਹਥ ਬਧੇ ਬੇਵਸ ਬੇਦੋਸੇ ਲੋਕ ਕਤਾਰਾਂ ਵਿਚ ਖੜੇ

ਕਰਕੇ ਗੋਲੀ ਦਾ ਨਿਸ਼ਾਨਾ ਕੀਤੇ ਜਾ ਰਹੇ ਸਨ ।

ਫਿਰ ਇਸ ਤੋਂ ਵਡੀ ਘਿਰਣਾ ਜਨਕ ਗੱਲ ਇਹ ਹੈ ਕਿ ਸਾਰਾ ਸਮਾਂ ਬਦੇਸ਼ਾਂ ਤੋਂ ਕਿਸੇ ਰੀਪੋਰਟਰ ਨੂੰ ਪੰਜਾਬ ਆਉਣ ਦੀ ਆਗਿਆ ਨਹੀਂ ਸੀ ਤਾ ਕਿ ਭਾਰਤ ਸਰਕਾਰ ਦੀਆ ਕਾਲੀਆਂ ਕਰਤੂਤਾਂ ਦੀ ਵਾਦਾ ਬਾਹਰ ਨ ਨਿਕਲ ਸਕੇ ਅਤੇ 'ਢਕੀ ਰਿਝੇ ਤੇ ਕੋਈ ਨ ਬੁਝੇ ।' ਇਸ ਨੂੰ ਹੋਰ ਯਕੀਨੀ ਬਨਾਉਣ ਲਈ ਪੰਜਾਬ ਪ੍ਰੈਸ ਉਤੇ ਕਰੜੀ ਸੈਂਸਰ ਲਗਾਈ ਗਈ ਹੋਈ ਸੀ ਅਤੇ ਹਰ ਛਪਣ ਵਾਲੀ ਖਬਰ ਨੇ ਪਹਿਲੋਂ ਸਰਕਾਰੀ ਮੋਹਰ ਲਗਵਾਉਣੀ ਹੁੰਦੀ ਸੀ । ਫਿਰ ਬਾਹਰ ਤੋਂ ਪੰਜਾਬ ਨੂੰ ਆਉਣ ਜਾਣ ਅਤੇ ਤਾਲ ਮੇਲ ਦੇ ਸਾਰੇ ਜ਼ਰੀਏ—ਸਾਰੀ ਗਡੀ ਤੇ ਬਸ ਸਰਵਿਸ ਤਾਰ ਟੈਲੀਫੋਨ ਤੇ ਡਾਕ ਬੰਦ ਕੀਤੇ ਗਏ ਸਨ, ਬਲਕਿ ਦਰਬਾਰ ਸਾਹਿਬ ਅੰਦਰ ਵਰਤਾਏ ਜਾ ਰਹੇ ਘਲੂਘਾਰੇ ਤੇ ਕਤਲਾਮ ਦੀ ਸੋਅ ਤਕ ਬਾਹਰ ਨਾ ਨਿਕਲ ਸਕੇ, ਇਸ ਲਈ ਸਾਰਾ ਪੰਜਾਬ-ਕੀ ਸ਼ਹਿਰ ਤੇ ਕੀ ਪਿੰਡ ਕੀ ਰਾਹ ਖਹਤੇ ਅਤੇ ਕੀ ਖੇਤੀ ਕਰਨ ਵਾਲਿਆਂ ਦੇ ਹਲ ਫਾਲੇ ਤੇ ਗਡੇ ਰੇਹੜੇ ਸਾਈਕਲ ਤਕ ਦੇ ਵੀ-ਘਰੋਂ ਬਾਹਰ ਜਾਣ ਦੀ ਸਖਤ ਮਨਾਹੀ ਸੀ। ਅਤੇ ਇਹ ਸਾਰਾ ਲੁਕਾਅ ਇਸ ਲਈ ਸੀ ਕਿ ਸ੍ਰੀ ਹਰਿ ਮੰਦਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਜੈਸੇ ਪਰਮ ਪਵਿਤਰ ਧਰਮ ਅਸਥਾਨ ਉਪਰ ਖੁਲੇ ਮੂੰਹ ਗੋਲੇ ਵਰਸਾਏ ਅਤੇ ਇਹ ਢਾਹ ਢੇਰੀ ਕੀਤੇ ਜਾ ਸਕਨ । ਫਿਰ ਇਤਨਾ ਹੀ ਨਹੀ ਸਰਕਾਰ ਵਲੋਂ ਪ੍ਰਕਾਸ਼ਤ ਹੋਈ ਰੀਪੋਰਟ ਅਨੁਸਾਰ ਇਸ ਧਰਮ ਮੰਦਰਾਂ ਦੀ ਲਗ ਲਬੇਤ ਵਾਲੇ ਪੰਜ ਸੌ ਘਰ ਅਤੇ ਤਿੰਨ ਸੌ ਦੁਕਾਨ ਭੀ ਮਿਟੀ ਦਾ ਢੇਰ ਬਣਾ ਦਿਤੇ ਗਏ ਜਿਹਨਾਂ ਦੇ ਅੰਦਰ ਘਿਰੇ ਸੈਂਕੜੇ ਪ੍ਰਵਾਰਾ ਦੇ ਪ੍ਰਵਾਰ ਮੌਤ ਦੇ ਘਾਟ ਉਤਾਰੇ ਗਏ ਹੋਣਗੇ ਕੀ ਇਹ ਸਾਰੇ ਲੋਕ ਅਤੇ ਦਰਬਾਰ ਸਾਹਿਬ ਦੇ ਪੁਜਾਰੀ ਗ੍ਰੰਥੀ ਰਾਗੀ ਤੇ ਸੇਵਦਾਰ ਅਤੇ ਹਜ਼ਾਰਹਾ ਯਾਤਰੂ ਤੀਵੀਆਂ ਮਰਦ ਤੇ ਬਚੇ ਸਾਰੇ ਅਤਿਵਾਦੀ (terrorists) ਸਨ ਜਿਹਨਾਂ ਨੂੰ ਮਾਰ ਮੁਕਾਉਣ ਲਈ ਇਹ ਖੇਡ ਰਚਾਈ ਗਈ ?

ਫਿਰ ਇਸ ਪ੍ਰਕਾਰ ਮਾਰੇ ਗਏ ਹਜਾਰਾਂ ਬੰਦਿਆਂ ਦੀਆਂ ਲਾਸ਼ਾਂ ਕਈ ਦਿਨ ਦਰਬਾਰ ਸਾਹਿਬ ਦੇ ਅੰਦਰ ਬਾਹਰ ਪਰਕਮਾ ਤੇ ਸਰਵੋਰ ਅੰਦਰ ਸੜਦੀਆਂ ਗਲਦੀਆਂ ਰਹੀਆਂ ਅਤੇ ਉਨਾਂ ਦੇ ਵਾਰਸਾਂ ਤਕ ਨੂੰ ਉਨਾਂ ਦੀ ਪਛਾਣ ਕਰਨ ਜਾਂ ਉਠਾ ਲੈ ਜਾਣ ਦੀ ਆਗਿਆ ਨਹੀਂ ਦਿਤੀ ਗਈ ਬਲਿਕ ਗੁਪਤ ਢੰਗ ਨਾਲ ਹੀ ਉਨਾਂ ਦੇ ਨਾਮ ਨਿਸ਼ਾਨ ਮਿਟਾ ਦਿਤੇ ਗਏ । ਕੀ ਇਸ ਕਦਰ ਹਨੇਰ ਦੁਨੀਆਂ ਦੇ ਤਖਤੇ ਤੇ ਕਿਤੇ ਹੋਇਆ ਹੋਵੇਗਾ ਅਤੇ ਇਹ ਸਾਰਾ ਕੁਛ ਦੇਸ ਦੀ ਆਪਣੀ ਹਕੂਮਤ ਵਲੋਂ ਆਪਣੀ ਇਕ ਮਾਈਨਾਰਟੀ ਦੇ ਖਿਲਾਫ

ਫਿਰ ਇਸ ਸਾਰੇ ਉਪਰ ਹੋਰ ਭੁਰਛੇ ਦੀ ਗਲ ਇਹ ਹੈ ਕਿ ਦੇਸ ਦੀ ਪ੍ਰਾਈਮ ਮਨਿ-ਸਟਰ ਇੰਦਰਾ ਨੇ ਐਸਾ ਕਰਨ ਤੋਂ ਪਹਿਲੋਂ ਇਸ ਦੀ ਹਵਾੜ ਤਕ ਬਾਹਰ ਨਹੀਂ ਨਿਕਲਣ ਦਿਤੀ ਅਤੇ ਆਪਣੇ 2 ਜੂਨ 1984 ਨੂੰ ਕੀਤੇ ਦੇਸ ਦੇ ਨਾਮ ਬਾਡ ਕਾਸਟ ਵਿਚ ਵੀ ਅਜੇਹਾ ਕਰਨ ਦੀ ਕੋਈ ਸੂੰਹ ਬਾਹਰ ਨਹੀਂ ਕਢੀ (ਵੇਖੋ Army Action in Punjab ਦਾ ਸਫਾ 48)

ਸਿਖਾਂ ਨਾਲ ਇਸ ਤੋਂ ਵਡਾ ਵਿਸਾਹਘਾਤ ਹੋਰ ਕੀ ਹੋ ਸਕਦਾ ਹੈ ਇਸ ਉਪਰ ਗੁਰੂ ਬਾਣੀ ਦਾ ਇਹ ਫੁਰਮਾਣ ਕਿੰਨਾ ਠੀਕ ਢੁਕਦਾ ਹੈ ।

'ਮਛਲੀ ਜਾਲ ਨ ਜਾਣਿਆ ਸਰ ਖਾਰਾ ਅਸਗਾਹੁ
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ।

ਉਪਰ ਜਿਕਰ ਪੁਸਤਕ ਦੇ ਸਫਾ 49 ਤੇ ਦਰਜ ਸ਼ਬਦ ਕਿੰਨੇ ਭਾਵ ਪੂਰਤ ਹਨ 'Thus the operation Blue star will go down in history as one of the biggest massacres of unarmed civilians by the organised military force of a nation' ਇਤ੍ਰੋ 'ਅੰਪ੍ਰੇਸ਼ਨ ਬਿਲੀਊ ਸਟਾਰ' ਇਤਿਹਾਸ ਅੰਦਰ ਨਿਹੱਥੇ ਸਿਵਲੀਅਨ ਲੋਕਾਂ ਦੇ (ਆਪਣੀ ਕੌਮ ਦੀ ਬਾਕਾ-ਇਦਾ ਜਥੇਬੰਦ ਫੌਜ ਵਲੋਂ ਕੀਤੇ ਗਏ) ਇਕ ਅਤਿ ਵਡੇ ਕਤਲਾਮ ਦੀ ਯਾਦ ਬਣਿਆ ਰਹਿਗਾ'

ਪਰ ਇਹ ਆਖਰੀ ਗਲ ਨਹੀਂ ਸੀ । ਇਤਿਹਾਸ ਆਪਣੇ ਅਣਪੜੇ ਵਰ-ਕਿਆਂ ਉਪਰ ਇਸ ਤੋਂ ਭੀ ਵਡੇਰੇ ਘਲੂਘਾਰੇ ਦੀਆਂ ਵਾਰਤਾ ਛੁਪਾਈ ਬੈਠਾ ਸੀ ।

ਸਿਆਣਿਆਂ ਦਾ ਕਥਨ ਹੈ ਕਿ ਕੁਝ ਵਾਕਿਆਤ ਦਾ ਨਿਰਾ ਲੜੀ ਬਧ ਬਿਆਨ ਇਤਿਹਾਸ ਨਹੀਂ ਹੁੰਦਾ ਸਗੋਂ ਅਜੇਹੇ ਵਾਕਿਆਤ ਪਿਛੇ ਛੁਪੇ ਕੁਝ ਵਿਅਕਤੀ ਉਸ ਸਮੇਂ ਦੇ ਇਤਿਹਾਸ ਦੇ ਰੂਹੇ ਰਵਾਂ ਹੁੰਦੇ ਹਨ ਜੋ ਵਾਕਿਅਤ ਨੂੰ ਮੋੜਾ ਦੇਂਦੇ ਅਤੇ ਇਤਿਹਾਸ ਘੜਿਆ ਕਰਦੇ ਹਨ। ਸੋ ਸਮੇਂ ਦੇ ਇਤਿਹਾਸ ਦੀ ਸਹੀਈ ਘੋਖ ਐਸੇ ਵਿਅਕਤੀਆਂ ਦੀ ਜਾਣ ਪਛਾਣ ਵੀ ਕਰਾਇਆ ਕਰਦੀ ਹੈ । ਅੰਗ੍ਰੇਜੀ ਸਾਮਰਾਜ ਪਾਸੋਂ ਭਾਰਤ ਨੂੰ ਆਜ਼ਾਦ ਕਰਾਉਣ ਦੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਕਹੇ ਜਾਂਦੇ ਰੋਲ ਪਿਛੇ ਭੀ ਚੰਦ ਇਕ ਵਿਅਕਤੀ ਹੀ ਸਨ ਜਿਨਾਂ ਨੂੰ ਇਸ ਦਾ ਕ੍ਰੈਡਿਟ ਜਾਂਦਾ ਹੈ ਪ੍ਰੰਤੂ ਲਾਲਾ ਲਾਜਪਤ ਰਾਇ ਦੇ ਜੁਲਾਈ 1909 ਦੇ ਕਥਨ ਅਨੁਸਾਰ

'Congress as it was known in the country from 1887 to 1907 has ceased to exist' and was no more than a rump 'run by a section of the educated Hindus' ਅਰਥਾਤ 1887 ਤੋਂ 1907 ਵਾਲੀ ਨੈਸ਼ਨਲ ਕਾਂਗ੍ਰਸ ਖਤਮ ਹੋ ਚੁਕੀ ਸੀ ਅਤੇ ਹੁਣ ਰਹੀ ਰਵੰਨੀ ਜੋ ਕਾਂਗਰਸ ਮੌਜੂਦ ਹੈ ਇਹ ਪੜ੍ਹੇ ਲਿਖੇ ਕੁਝ ਹਿੰਦੂਆਂ ਦੇ ਇਕ ਗਰੋਹ ਦੀ ਸੰਸਥਾ ਸੀ'

ਅਜ ਵੀ ਕੇ. ਵੀ. ਕਾਮਥ 31 ਮਾਰਚ 1985 ਦੇ ਇੰਡੀਆ ਐਕਸਪ੍ਰੈਸ ਮੈਗਜ਼ੀਨ ਵਿਚ ਲਿਖਦਾ ਹੈ The name of the Congress stands tarnished, it is synonymous with Curruption. It should now be scrapped, as Raja ji once said, dissolved and interred. Mrs Gandhi had made the party her personal fief. It was a piece of roffery that has no parallel in history. Her son Rajiv gandhi can thus he said to be thriving on stolen property. The very lable 'Congress' is an insult to the people' ਕਾਂਗਰਸ ਆਪਣਾ ਵਕਾਰ ਗਵਾ ਚੁਕੀ ਹੈ। ਕਾਂਗਰਸ ਅਤੇ ਬੇਈਮਾਨੀ (Curruption) ਇਕੋ ਅਰਥ ਰਖਦੇ ਸ਼ਬਦ ਹਨ। ਜਿਵੇਂ ਰਾਜਾ ਜੀ ਨੇ ਇਕ ਵਾਰ ਕਿਹਾ ਸੀ ਕਾਂਗਰਸ ਦਾ ਹੁਣ ਭੋਗ ਪਾ ਕੇ ਇਸ ਨੂੰ ਦਫਨ ਕਰ ਦੇਣਾ ਚਾਹੀਦਾ ਹੈ। ਮਿਸਜ਼ ਗਾਂਧੀ ਨੇ ਪਾਰਟੀ ਨੂੰ ਨਿਜੀ ਜ਼ਾਤੀ ਮਾਲਕੀ ਬਣਾ ਲਿਆ ਹੋਇਆ ਹੈ। ਉਸ ਦੇ ਲਈ ਇਹ ਇਕ ਅਜੇਹੀ ਡਾਕਾਜ਼ਨੀ ਹੈ ਜਿਸ ਦੀ ਮਿਸਾਲ ਇਤਿਹਾਸ ਅੰਦਰ ਨਹੀਂ ਮਿਲਦੀ। ਉਸ ਦੇ ਪੁਤਰ ਰਾਜੀਵ ਗਾਂਧੀ ਨੂੰ ਇਸ ਤਰਾਂ ਚੋਰੀ ਕੀਤੇ ਮਾਲ ਤੇ ਪਲਦਾ ਕਿਹਾ ਜਾ ਸਕਦਾ ਹੈ। ਕਾਂਗਰਸ ਦਾ ਨਾਮ ਵਰਤਨਾ ਹੀ ਲੋਕਾਂ ਦੀ ਹੱਤਕ ਦਾ ਲਖਾਇਕ ਹੈ।

ਉਕਤ ਸਾਰੇ ਬਚਨ ਸਿਧ ਕਰਦੇ ਹਨ ਕਿ ਵਾਕਿਆਤ ਨਹੀਂ, ਸਗੋਂ ਬੰਦੇ ਇਤਿਹਾਸ ਰਚਿਆ ਕਰਦੇ ਹਨ। ਇਸ ਅਨੁਸਾਰ ਇੰਦਰਾ ਗਾਂਧੀ ਵਲੋਂ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਜੂਨ 1984 ਵਿਚ ਕੀਤੀ ਤਬਾਹੀ ਉਸ ਦੇ ਨਾਮ ਤੋਂ ਕਦੀ ਨ ਮਿਟ ਸਕਣ ਵਾਲਾ ਧੱਬਾ (stigma) ਕਦੀ ਵੀ ਨਹੀਂ ਧੋਪ ਸਕੇਗਾ। ਪਰ ਅਜੇਹੇ ਬੰਦਿਆਂ ਨੂੰ ਇਨਾਂ ਧਬਿਆਂ ਦੀ ਪਰਵਾਹ ਵੀ ਕੀ ਹੈ ਓਹ ਤਾਂ ਸਮਝਦੇ ਹਨ 'ਕਿਆ ਬਦਨਾਮ ਹੋਂਗੇ ਤੋ ਨਾਮ ਨ ਹੋਗਾ', ਜਿਸ ਲਈ ਉਨਾਂ ਨੇ ਅੰਮ੍ਰਿਤਸਰ ਤੋਂ

ਵੇਹਲੇ ਹੁੰਦੇ ਹੀ ਸਿਖਾਂ ਨੂੰ ਹੋਰ ਸਬਕ ਸਿਖਾਉਣ ਦੀ ਠਾਨ ਲਈ ਸੀ ਗੋਇਆ ਕਿ ਅੰਮ੍ਰਿਤਸਰ ਦੇ ਕਤਲਾਮ ਤੋਂ ਓਹ ਸੰਤੁਸ਼ਟ ਨਹੀਂ ਹੋਇ ਸਨ। ਲਗਾਤਾਰ ਪੰਜ ਮਹੀਨੇ-ਜੂਨ ਤੋਂ ਅਕਤੂਬਰ 84 ਤਕ ਇਹ ਕਤਲਾਮ ਪੰਜਾਬ ਦੇ ਪਿੰਡਾਂ ਵਿਚ ਚਲਦਾ ਰਿਹਾ ਅਤੇ ਹਰਿਆਣੇ ਵਿਚੋਂ ਲੰਘਦੇ ਸਿਖਾਂ ਦੀਆਂ ਦਾੜੀਆਂ ਮੁਛਾਂ ਮੁੰਨੀਦੀਆਂ ਅਤੇ ਗੁਰਦੁਆਰੇ ਸਾੜੇ ਜਾਂਦੇ ਰਹੇ ਅਤੇ ਚੜ੍ਹਦੇ ਨਵੰਬਰ ਦੀ ਲੋਅ ਹਾਲਾਂ ਨਹੀਂ ਲਗੀ ਸੀ ਕਿ ਹਰ ਸਿਖ ਦੇਸ਼ ਦਾ ਦੁਸ਼ਮਨ ਗਰਦਾਨਿਆ ਗਿਆ ਅਤੇ ਸਿਖ ਦੀ ਦਸਤਾਰ ਅਤੇ ਮੂੰਹ ਪਰ ਦਾੜੀ ਉਸ ਦੀ ਮੌਤ ਦੇ ਵਾਰੰਟ ਬਣ ਗਏ।

# ਸਹਾਇਕ ਸੂਚੀ

[illegible] ਸਿੰਘ ਸਭਾ ਪਟਿਆਲਾ
[illegible] ਫੰਗਮੈਨ ਸਿਖ ਐਸੋਸੀਏਸ਼ਨ ਕੋਚੀਨ
[illegible] ਮਿਸ਼ਨ (ਇੰਟਰ ਨੇਸ਼ਨਲ) ਮੁਲੰਡ ਕਾਲੋਨੀ ਬੰਬਈ
[illegible] ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
[illegible] ਸ੍ਰ. ਸ, ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
[illegible] ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਤਸੀਲ ਰੋਡ ਜਗਰਾਉਂ
[illegible] ਸ. ਬਲਦੇਵ ਸਿੰਘ ਐਂਡ ਸਨਜ਼ ਤਸੀਲ ਰੋਡ ਜਗਰਾਉਂ
[illegible] ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ ਜਗਰਾਉਂ
9. ਸ. ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ ਏ: ਪੀ:
10. ਸ. ਇੰਦਰ ਸਿੰਘ ਸਾਸਤਰੀ ਨਗਰ ਧਨਬਾਦ
11. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
12. ਗਿਆਨੀ ਜੀਤ ਸਿੰਘ ਔ: ਮਿਸ਼ਨਰੀ ਖਾਰ ਬੰਬਈ
13. ਸ੍ਰ. ਸੋਹਨ ਸਿੰਘ ਵਿਸਾਖਾਪਟਨਮ A. P.
14. ਸ. ਭਗਤ ਸਿੰਘ ਡੀ. ਐਸ. ਪੀ. Rtd. ਨੀਉ ਲਾਜਪਤ ਨਗਰ ਲੁਧਿਆਣਾ
15. ਸ. ਹਰਮੀਤ ਸਿੰਘ ਟੋਭਾ ਚੇਤ ਸਿੰਘ ਪਟਿਆਲਾ
16. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ. ਸੁਰਜੀਤ ਸਿੰਘ ਸੁਰਜੀਤ ਕੌਰ ਨਵੀ ਬਸਤੀ ਜਗਰਾਉਂ
18. ਸ੍ਰ. ਗੁਰਦੇਵ ਸਿੰਘ ਪਿੰਡ ਗਗੜਾ ਜਗਰਾਉਂ
19. ਸ. ਕਰਤਾਰ ਸਿੰਘ ਫਤਹ ਨਗਰ ਨਵੀਂ ਦਿਲੀ
20. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ
21 ਸ. ਸੰਗਰਾਮ ਸਿੰਘ ਟੋਭਾ ਚੇਤ ਸਿੰਘ ਪਟਿਆਲਾ
22 ਸ. ਸਰੂਪ ਸਿੰਘ ਐਂਡ ਸਨਜ਼ ਆੜਤੀ ਮੰਡੀ ਜਗਰਾਉਂ
24 ਬਾਬਾ ਮਾਨ ਸਿੰਘ ਮੋਤੀ ਨਗਰ ਨਵੀਂ ਦਿਲੀ
25 ਗੁਰੂ ਨਾਨਕ ਦੇਵ ਮਾਡਰਨ ਸਕੂਲ ਬੂਟਾ ਸਿੰਘ ਵਾਲਾ ਪਟਿਆਲਾ

---

ਇਹ ਟ੍ਰੈਕਟ ਪਹਿਲੀ ਵਾਰ ਅਪ੍ਰੈਲ 1985 ਵਿਚ ਸਪੈਸੀਮਨ ਪ੍ਰਿੰਟਰਜ਼ ਪਾਸੋਂ ਛਪਵਾ ਕੇ ਗੁਰੂ ਨਾਨਕ ਦੇਵ ਮਿਸ਼ਨ ਸਨੌਰ ਤੋਂ ਪ੍ਰਕਾਸ਼ਤ ਕੀਤਾ ।